

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 19 ਸਾਲ 2 ਜੁਲਾਈ 2011 (ਮਾਸਿਕ, ਪੰਜਾਬੀ)

ਅੰਦਰ ਪੜ੍ਹੋ ਸੰਪਾਦਕੀ:-

## ਬਾਬਾਵਾਦ-ਡੇਰਾਵਾਦ







## ਸਿੱਖ ਧਰਮ ਨੂੰ ਨਿਗਲ ਜਾਵੇਗਾ......?

ਕਾਵਿ ਵਿਅੰਗ

### ਸਿਰ ਤੇ ਪਗੜੀ ਗੋਲ ਸਜਾ ਲੈ

ਸਿਰ ਤੇ ਪਗੜੀ ਗੋਲ ਸਜਾ ਲੈ, ਪੈਰਾਂ ਵਿੱਚ ਖੜਾਵਾਂ ਪਾ ਲੈ
ਧਾਰਨਾ ਪੰਜ ਸੱਤ ਪੱਕੀਆਂ ਕਰ ਲੈ,ਚਿੱਟਾ ਚੋਲਾ ਲੰਮਾ ਪਾ ਲੈ।
ਲੋਕ ਕਹਿਣਗੇ ਬ੍ਰਹਮ ਗਿਆਨੀ,ਨਾਂ ਅੱਗੇ 108 ਲਿਖਵਾ ਲੈ
ਪੱਕੇ ਚੇਲੇ ਕੁਝ ਕੁ ਰੱਖਕੇ,ਹੇਕਾਂ ਲਾਉਣੀਆਂ ਨਾਲ ਸਿਖਾ ਲੈ।
ਬੀਬੀਓ ਭੇਣੋ ਉਚੀ ਬੋਲੋ, ਇਹ ਕਹਿਣ ਦੀ ਆਦਤ ਪਾ ਲੈ
ਛੇਤੀ ਜੈ-ਜੈ ਕਾਰ ਹੋ ਜਾਣੀ,ਮੋਮਨਾ ਵਰਗਾ ਭੇਸ ਬਣਾ ਲੈ।
ਸੱਚ ਝੂਠ ਜੋ ਮਰਜ਼ੀ ਬੋਲੀਂ, ਪਰ ਡੇਰਾ ਪੱਕਾ ਇਕ ਬਣਾ ਲੈ,
ਲੀਡਰ ਸ਼ੀਡਰ ਭਰਨਗੇ ਪਾਣੀ, ਚੰਗੀ ਵੋਟ ਬੈਂਕ ਬਣਾ ਲੈ।
ਦੁੱਧ ਪੁੱਤ ਬਸ ਵੰਡੀ ਜਾਈਂ, ਪੁੱਛਾਂ ਦੇਣ ਦਾ ਢੌਂਗ ਰਚਾ ਲੈ,
ਗੁਡੀ ਤੇਰੀ ਚੜ੍ਹ ਜਾਵੇਗੀ,ਬੀਬੀਆਂ ਨੂੰ ਤੂੰ ਮਗਰ ਲਗਾ ਲੈ।
'ਸੇਵਕ' ਵੱਡੀ ਗੱਡੀ ਲੈ ਦੂ, ਬਾਬਿਆਂ ਵਾਲੀ ਟੌਹਰ ਬਣਾ ਲੈ।

## ਭਾਈ ਤਾਰੂ ਸਿੰਘ ਜੀ ਦੀ ਸ਼ਹੀਦੀ 'ਤੇ ਵਿਸ਼ੇਸ਼

ਕੇਸ ਨਾ ਕਟਾਏ ਭਾਵੇਂ ਖੋਪਰੀ ਲੁਹਾਈ,
ਭਾਈ ਤਾਰੂ ਸਿੰਘ ਤੇਰੀ ਧੰਨ ਹੈ ਕਮਾਈ।
ਸੂਬਾ ਕਹਿੰਦਾ ਕਿੰਨਾ ਸੁਹਣਾ ਲਗਦੈ ਜਵਾਨ ਤੂੰ,
ਮੁਸਲਮਾਨ ਬਣ ਜਾਹ ਗਵਾਉਨੈਂ ਕਾਹਤੋਂ ਜਾਨ ਤੂੰ,
ਤੂੰ ਜ਼ਿੰਦਗੀ, ਅਰਾਮ, ਐਸ਼ ਸਭ ਠੁਕਰਾਈ,
ਮੋਚੀ ਨੂੰ ਬੁਲਾਕੇ ਕਹਿੰਦਾ ਖੋਪਰੀ ਹੀ ਲਾਹ ਦਿਓ,
ਸਿੱਖੀ ਸਿੱਖੀ ਕਹਿੰਦਾ ਮਜਾ ਸਿੱਖੀ ਦਾ ਚਖ਼ਾ ਦਿਓ,
ਗੁਰੂ ਦੀ ਰਜ਼ਾ ਦੇ ਵਿੱਚ ਖੋਪਰੀ ਲੁਹਾਈ।

ਸੂਬਾ ਭੋਗ ਰਿਹੈ ਸਜ਼ਾ ਕੀਤੇ ਹੋਏ ਪਾਪ ਦੀ
ਖਾ ਖਾ ਜੁੱਤੀਆਂ ਉਹ ਮਰ ਗਿਆ ਆਪ ਹੀ,
ਓਧਰ ਸ਼ਹੀਦੀ ਭਾਈ ਤਾਰੂ ਸਿੰਘ ਪਾਈ,
ਸਿੱਖ ਵੀਰੋ ਅੱਜ ਸਾਰੇ ਕਰੋ ਇਕਰਾਰ ਜੀ,
ਪਤਿਤਪੁਣੇ ਨੂੰ ਛੱਡ ਬਣੋ ਸਰਦਾਰ ਜੀ,
ਆਖਦਾ 'ਜਾਚਕ' ਦੇਹ ਸ਼ਹੀਦਾਂ ਦੀ ਦੁਹਾਈ,
ਭਾਈ ਤਾਰੂ ਸਿੰਘ ਤੇਰੀ ਧੰਨ ਹੈ ਕਮਾਈ।

ੴ ਸਤਿਗੁਰ ਪ੍ਰਸਾਦਿ॥



# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਖ ਸ੍ਰਪ੍ਰਸਤ: ਸ. ਮਹਿੰਦਰ ਸਿੰਘ ਗਿੱਲ (ਮਾਸਿਕ, ਪੰਜਾਬੀ)

ਸਾਲ:2 ਜੁਲਾਈ:2011 ਅੰਕ :19



ਮੁੱਖ ਸੰਪਾਦਕ:ਪ੍ਰਿੰ.ਨਸੀਬ ਸਿੰਘ ਸੇਵਕ 9465216530

ਸ. ਜਸਪਾਲ ਸਿੰਘ ਕੰਵਲ,
ਚੇਅਰਮੈਨ ਪ੍ਰਬੰਧਕੀ ਬੋਰਡ, 9868968397

ਸਹਿ ਸੰਪਾਦਕ:ਅਵਤਾਰ ਸਿੰਘ ਮਹਿਤਪੁਰੀ (ਆਨਰੇਰੀ)
ਇੰਜ ਸੁਰਜਨ ਸਿੰਘ ਜੱਸਲ (ਆਨਰੇਰੀ)

ਨਿਊਜ਼ ਐਡੀਟਰ:- ਹਰਕਿਰਨ ਸਿੰਘ ਨਿੱਪੀ

ਫੋਟੋਗ੍ਰਾਫਰ:- ਨੈਬ ਸਿੰਘ

ਕੰਪਿਊਟਰ ਕੰਪੋਜ਼ਰ ਮਿਸ. ਅਪਿੰਦਰਜੀਤ ਕੌਰ




## ਤਤਕਰਾ




ਮਾਇਆ ਭੇਜਣ ਲਈ ਪਤਾ:-
ਸੰਪਾਦਕ , ਭਾਈ ਦਿੱਤ ਸਿੰਘ ਪੱਤ੍ਰਿਕਾ,
A/C : 65077080586,
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।





ਚੰਦਿਆਂ ਦਾ ਵੇਰਵਾ

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 200/- | $ 40 |
| ਪੰਜ ਸਾਲ | 900/- | $200 |
| ਲਾਈਫ ਮੈਂਬਰ | 6000/- | $1500 |

ਇੱਕ ਕਾਪੀ 20/-

website:- www.bhaiditsinghpatrika.com



ਚੰਦਾ ਭੇਜਣ ਦਾ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
ਫੋਨ:- 0172-2623163, 9465216530
E-Mail:- bhaiditsinghpatrika@yahoo.com



ਛਾਪਕ, ਆਰ .ਕੇ ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਡੇਰਾਵਾਦ-ਬਾਬਾਵਾਦ ਸਿੱਖ ਧਰਮ ਨੂੰ ਨਿਗਲ ਜਾਵੇਗਾ.......?

ਪ੍ਰਿੰ. ਨਸੀਬ ਸਿੰਘ ਸੇਵਕ

1469 ਈ: ਵਿਚ ਜਦੋਂ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ ਤਾਂ ਭਾਰਤ ਦੀ ਜਨਤਾ ਅਨੇਕਾਂ ਵਹਿਮਾਂ,ਭਰਮਾਂ,ਪਖੰਡਾਂ ਟੂਣੇ-ਟਾਮਣਾਂ ਆਦਿ ਅੰਤ ਦੀਆਂ ਸਮਾਜਿਕ ਬੁਰਾਈਆਂ ਦਾ ਸ਼ਿਕਾਰ ਬਣੀ ਹੋਈ ਸੀ। ਗੁਰੂ ਨਾਨਕ ਦੇਵ ਜੀ ਇਕ ਰੱਬੀ ਅਵਤਾਰ ਦੇ ਰੂਪ ਵਿਚ ਦੁਨੀਆਂ ਦਾ ਦੁੱਖ-ਦਰਦ ਦੂਰ ਕਰਨ ਲਈ ਆਏ ਸਨ। ਧੁਰੋਂ ਪੜ੍ਹ ਕੇ ਆਏ ਸਨ। ਇਹੀ ਕਾਰਨ ਹੈ ਕਿ ਸਕੂਲੇ ਪੜ੍ਹਨ ਗਏ ਪਾਂਧੇ ਨੂੰ ਪੜ੍ਹਾ ਆਏ। ਬਚਪਨ ਵਿਚ ਹੀ ਧਾਗਿਆਂ ਦਾ ਜਨੇਊ ਪਾਉਣ ਤੋਂ ਇਨਕਾਰ ਕਰਕੇ,ਸ਼ਰੇਆਮ ਬਗਾਵਤ ਕਰ ਦਿਤੀ ਸੀ। ਉਸ ਸਮੇਂ ਦੇ ਧਰਮ ਦੇ ਠੇਕੇਦਾਰਾਂ ਨੇ ਉਹਨਾਂ ਦਾ ਵਿਰੋਧ ਕੀਤਾ। ਇਸ ਤਰ੍ਹਾਂ ਕਹਿ ਸਕਦੇ ਹਾਂ ਕਿ ਸਿੱਖ ਧਰਮ ਦੀ ਨੀਂਹ ਰੱਖੀ ਜਾਣ ਦੇ ਨਾਲ ਇਸ ਦੀ ਵਿਰੋਧਤਾ ਸ਼ੁਰੂ ਹੋ ਗਈ ਸੀ। ਗੁਰੂ ਨਾਨਕ ਦੇਵ ਜੀ ਸਮੇਤ 10 ਜੋਤਾਂ ਨੇ ਅਜੇਹੇ ਜ਼ੁਲਮਾਂ ਦਾ ਡੱਟ ਕੇ ਮੁਕਾਬਲਾ ਕੀਤਾ। ਸ਼ਹੀਦੀਆਂ ਦਿਤੀਆਂ, ਲੜਾਈਆਂ ਲੜੀਆਂ,ਅਨੇਕਾਂ ਚੁਣੌਤੀਆਂ ਦਾ ਸਾਹਮਣਾ ਕੀਤਾ। ਦਸਵੀਂ ਜੋਤ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਤਾਂ ਬੇਅੰਤ ਚੁਣੌਤੀਆਂ ਦਾ ਡਟ ਕੇ ਮੁਕਾਬਲਾ ਕੀਤਾ,ਇਥੋਂ ਤੱਕ ਕਿ ਕੌਮ ਦੀ ਖਾਤਰ ਆਪਣਾ ਸਰਬੰਸ ਵੀ ਵਾਰ ਦਿਤਾ। ਖਾਲਸਾ ਪੰਥ ਦੀ ਸਾਜਨਾ ਕੀਤੀ। ਦੇਹ ਧਾਰੀ ਗੁਰੂ ਦੀ ਪ੍ਰਥਾ ਖਤਮ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹਾਜਰ-ਨਾਜਰ ਸ਼ਬਦ ਗੁਰੂ ਦੀ ਪਦਵੀ ਦੇ ਕੇ ਹਰ ਸਿੱਖ ਨੂੰ "ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹਿ" ਦਾ ਹੁਕਮਨਾਮਾ ਜਾਰੀ ਕਰ ਦਿਤਾ।

ਗੁਰੂਆਂ ਦੇ ਸਮੇਂ ਅਤੇ ਕਈ ਸਦੀਆਂ ਬਾਅਦ ਤੱਕ ਤਾਂ ਜਦੋਂ ਕਿ ਸਿਖਾਂ ਦੀ ਗਿਣਤੀ ਘੱਟ ਸੀ ਅਤੇ ਸਿੱਖ ਆਮ ਤੌਰ ਤੇ ਜੰਗਲਾਂ ਵਿਚ ਰਹਿੰਦੇ ਸਨ, ਫਿਰ ਵੀ ਉਹ ਹਰ ਜ਼ੁਲਮ ਦਾ ਟਾਕਰਾ ਕਰਦੇ ਸਨ। ਮਨੂੰ ਦਾ ਚੈਲੇਂਜ ਕਬੂਲ ਕੀਤਾ---"ਮਨੂੰ ਸਾਡੀ ਦਾਤਰੀ ਅਸੀਂ ਮਨੂੰ ਦੇ ਸੋਏ-ਜਿਉਂ ਜਿਉਂ ਸਾਨੂੰ ਵੱਢਦਾ ਅਸੀਂ ਦੂਣ ਸਵਾਏ ਹੋਏ।"ਮੱਸੇ ਰੰਗੜ ਦਾ ਸਿਰ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਤੋਂ ਸ਼ਰੇਆਮ ਵੱਢ ਕੇ ਲਿਆਂਦਾ ਆਦਿ ਅਨੇਕਾਂ ਬਹਾਦਰੀ ਭਰੇ ਕਾਰਨਾਮੇ ਉਹਨਾਂ ਸਮਿਆਂ ਦੇ ਗੁਰੂ ਦੇ ਸਿੱਖਾਂ ਵੱਲੋਂ ਕੀਤੇ ਜਾਂਦੇ ਰਹੇ। ਪਰ ਅਫਸੋਸ ਕਿ ਅੱਜ ਸਿਖਾਂ ਦੀ ਗਿਣਤੀ ਕਰੋੜਾਂ ਵਿਚ ਹੈ ਤੇ ਅਸੀਂ ਸਿਖੀ ਦੀਆਂ ਜੜ੍ਹਾਂ ਆਪ ਹੀ ਵੱਢ ਰਹੇ ਹਾਂ। ਆਪਣੇ ਗੁਰੂ, ਗੁਰੂ ਗ੍ਰੰਥ ਸਾਹਿਬ ਤੋਂ ਬੇਮੁੱਖ ਹੋਕੇ ਬਾਬਿਆਂ,ਡੇਰਾਵਾਦੀਆਂ ਦੀਆਂ ਚਿਕਨੀਆਂ ਚੋਪੜੀਆਂ ਦੇ ਮਗਰ ਲਗੇ ਹੋਏ ਹਾਂ।

ਇਸ ਸੰਦਰਭ ਵਿਚ ਗੱਲ ਕਰਦਿਆਂ ਸਭ ਤੋਂ ਪਹਿਲਾਂ ਉਹਨਾਂ ਸੰਪਰਦਾਵਾਂ ਦੀ ਗਲ ਕਰਨੀ ਜਰੂਰੀ ਹੈ ਜਿਨ੍ਹਾਂ ਦਾ ਸਬੰਧ ਭਾਵੇਂ ਸਿਖ ਧਰਮ ਨਾਲ ਬਿਲਕੁਲ ਵੀ ਨਹੀਂ ਹੈ ਪਰ ਉਹ ਸਿਖ ਧਰਮ ਦੀਆਂ ਜੜ੍ਹਾਂ ਖੋਖਲੀਆਂ ਕਰ ਰਹੇ ਹਨ। ਗੁਰੂ ਤੋਂ ਬੇਮੁੱਖ ਹੋਏ ਸਿੱਖਾਂ ਨੂੰ ਆਪਣੇ ਨਾਲ ਜੋੜ ਕੇ ਸਿੱਖ ਧਰਮ ਤੋਂ ਅਲੱਗ ਥਲੱਗ ਕਰਦੇ ਜਾ ਰਹੇ ਹਨ। ਇਹ ਸੰਪਰਦਾਵਾਂ ਜਾਂ ਡੇਰੇ ਨਿਰੰਕਾਰੀ, ਰਾਧਾ-ਸੁਆਮੀ,ਸਿਰਸੇ ਵਾਲੇ,ਭਨਿਆਰਾਂ ਵਾਲੇ ਅਤੇ ਹੋਰ ਵੀ ਬਹੁਤ ਸਾਰੇ ਅਜੇਹੇ ਡੇਰਿਆਂ ਦੇ ਰੂਪ ਵਿੱਚ ਵਿਚਰ ਰਹੇ ਹਨ। ਲਗਭਗ ਇਹਨਾਂ ਸਾਰਿਆਂ ਵਿਚ ਦਾਖਲ ਹੋਣ ਦੀ ਖੁੱਲ ਹਰ ਇਕ ਫਿਰਕੇ ਦੇ ਲੋਕਾਂ ਨੂੰ ਦਿਤੀ ਹੋਈ ਹੈ। ਇਹੀ ਕਾਰਨ ਹੈ ਇਹਨਾਂ ਦੀ ਗਿਣਤੀ ਦਿਨ ਪ੍ਰਤੀ ਦਿਨ ਵਧਦੀ ਜਾ ਰਹੀ ਹੈ। ਨੀਵੀਆਂ ਜਾਤਾਂ ਨਾਲ ਸਬੰਧਤ ਲੋਕ ਇਹਨਾਂ ਨਾਲ ਜਿਆਦਾ ਜੁੜੇ ਹੋਏ ਹਨ ਕਿਉਂਕਿ ਇਹਨਾਂ ਦੀ ਕੋਈ ਖਾਸ ਮਰਿਆਦਾ ਨਹੀਂ-ਰਹਿਤਨਾਮਾ ਨਹੀਂ। ਇਹਨਾਂ ਦੀ ਗਿਣਤੀ ਨਾਲ ਸਾਨੂੰ ਕੋਈ ਲੈਣਾ ਦੇਣਾ ਨਹੀਂ ਹੈ ਪਰ ਦੁੱਖ ਇਸ ਗੱਲ ਦਾ ਹੈ ਕਿ ਸਿਖਾਂ ਦੀ ਬਹੁਗਿਣਤੀ ਇਹਨਾਂ ਨਾਲ ਜੁੜੀ ਹੋਈ ਹੈ। ਬਹੁਤ ਦੁੱਖ ਹੁੰਦਾ ਹੈ ਇਹ ਵੇਖ ਕੇ ਜਦੋਂ ਕੋਈ ਸਿੱਖ ਰਾਧਾ ਸੁਆਮੀਆਂ ਦੇ ਸਤਿਸੰਗ ਦੇ ਬਾਹਰ ਸੜਕ ਤੇ ਖੜਾ ਟਰੈਫਿਕ ਕੰਟਰੋਲ ਕਰਨ ਲਈ ਸੀਟੀ ਵਜਾ ਰਿਹਾ ਹੁੰਦਾ ਹੈ। ਇਸ ਤੋਂ ਵੀ ਵੱਧ ਦੁੱਖ ਉਦੋਂ ਹੁੰਦਾ ਹੈ ਜਦੋਂ ਕਿਸੇ ਖਾਲਸਾ ਭਾਵ ਅੰਮ੍ਰਿਤਧਾਰੀ ਸਿੰਘ ਨੂੰ ਅਜੇਹੇ ਡੇਰਿਆਂ ਤੇ ਹਾਜਰੀ ਭਰਦੇ ਵੇਖਦੇ ਹਾਂ। ਜੇ ਇਹ ਕਹਿ ਲਈਏ ਕਿ ਅਜੇਹੇ ਡੇਰੇ ਸਿਖੀ ਦੇ ਸ਼ਰੀਕ ਹਨ ਤੇ ਸਿਖੀ ਤੇ ਸਿੱਖ ਧਰਮ ਨੂੰ ਦਿਨ ਪ੍ਰਤੀ ਦਿਨ ਖੋਖਲਾ ਕਰ ਰਹੇ ਹਨ ਤਾਂ ਇਸ

ਵਿੱਚ ਕੋਈ ਅੰਤਕਥਨੀ ਨਹੀਂ ਹੋਵੇਗੀ।

ਮਾਇਆ ਦੀ ਭੁੱਖ ਨੇ,ਪ੍ਰਸਿੱਧੀ ਦੀ ਲਾਲਸਾ ਨੇ,ਮਹਿੰਗੀ ਲਾਲ ਬੱਤੀ ਵਾਲੀ ਗੱਡੀ ਦੇ ਝੂਟਿਆਂ ਦੀ ਭੁੱਖ ਨੇ ਪਿਛਲੇ ਲਗਭਗ ਚਾਰ ਦਹਾਕਿਆਂ ਤੋਂ ਬਾਬਾਵਾਦ ਨੂੰ ਬਹੁਤ ਹੱਲਾਸ਼ੇਰੀ ਦਿੱਤੀ ਹੈ।ਇਹਨਾਂ ਵਿੱਚ ਗੋਲਪੱਗਾਂ ਵਾਲੇ ਬਾਬੇ,ਕਾਰਸੇਵਾ ਵਾਲੇ ਬਾਬੇ ਤੇ ਹੋਰ ਕਈ ਤਰ੍ਹਾਂ ਦੇ ਬਾਬੇ ਸਿਖੀ ਦੇ ਭੇਸ ਵਿਚ ਸਰਗਰਮ ਹਨ।ਸਿਖ ਧਰਮ ਲਈ ਇਹ ਖਤਰੇ ਦੀ ਘੰਟੀ ਹੈ।ਜੋ ਕੱਟੜਵਾਦੀ ਸਿਖ ਇਹਨਾਂ ਦੀ ਵਿਰੋਧਤਾ ਕਰਦੇ ਹਨ ਉਹਨਾਂ ਨੂੰ ਇਹ ਠੋਕਵਾਂ ਜਵਾਬ ਦਿੰਦੇ ਹਨ ਕਿ ਉਹ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜੂਰੀ ਵਿਚ ਬੈਠਕੇ ਕੀਰਤਨ ਕਰਦੇ ਹਨ।ਗੁਰੂ ਗ੍ਰੰਥ ਸਾਹਿਬ ਨੂੰ ਮੰਨਦੇ ਹਨ। ਬੇਅੰਤ ਪ੍ਰਾਣੀਆਂ ਨੂੰ ਅੰਮ੍ਰਿਤਪਾਨ ਕਰਵਾ ਕੇ, ਗੁਰੂ ਦੇ ਲੜ ਲਾਉਂਦੇ ਹਨ ਫਿਰ ਭਲਾਂ ਅਸੀਂ ਨਿੰਦਿਆ ਦੇ ਪਾਤਰ ਕਿਉਂ ਬਣਦੇ ਜਾ ਰਹੇ ਹਾਂ।

ਉਪਰੋਕਤ ਕਹਿਣੀ ਤਾਂ ਬਿਲਕੁਲ ਸੱਚ ਹੈ ਪਰ ਕਥਨੀ ਵਿਚ ਫਰਕ ਹੈ। ਠੀਕ ਹੈ ਉਹ ਗੁਰੂ ਗ੍ਰੰਥ ਸਾਹਿਬ ਦੀ ਹਜੂਰੀ ਵਿਚ ਕੀਰਤਨ ਕਰਦੇ ਹਨ।ਇਸ ਸਬੰਧ ਵਿਚ ਇਹੀ ਪੁਛਣਾ ਮੁਨਾਸਿਬ ਹੋਵੇਗਾ ਕਿ ਕੀ ਉਹ ਗੁਰੂ ਗ੍ਰੰਥ ਸਾਹਿਬ ਦੀ ਹਜੂਰੀ ਵਿਚ ਪਹਿਲਾਂ ਆਪਣੇ ਪੈਰੀਂ ਹੱਥ ਨਹੀਂ ਲੁਆਉਂਦੇ?ਦੂਜੇ ਉਹ ਸਿਧੀਆਂ ਧਾਰਨਾਵਾਂ ਕਿਉਂ ਪੜ੍ਹਦੇ ਹਨ?ਰਾਗਾਂ ਵਿਚ ਗੁਰਬਾਣੀ ਦਾ ਕੀਰਤਨ ਕਿਉਂ ਨਹੀਂ ਕਰਦੇ?ਇਹ ਵੀ ਠੀਕ ਹੈ ਕਿ ਅੰਮ੍ਰਿਤਪਾਨ ਕਰਵਾਉਂਦੇ ਹਨ ਪਰ ਸਿਰਫ ਗਿਣਤੀ ਵਧਾਉਂਦੇ ਹਨ ਅਤੇ ਆਪਣੀ ਜੈ-ਜੈ ਕਾਰ ਕਰਾਉਂਦੇ ਹਨ, ਅਮਲਾਂ ਤੇ ਜ਼ੋਰ ਨਹੀਂ ਦਿੰਦੇ।ਸੈਂਕੜਿਆਂ ਦੀ ਗਿਣਤੀ ਵਿਚ ਉਹ ਪ੍ਰਾਣੀ ਵੀ ਹੁੰਦੇ ਹਨ ਜੋ ਅੰਮ੍ਰਿਤ ਬਾਰੇ ਬਿਲਕੁਲ ਵੀ ਨਹੀਂ ਜਾਣਦੇ ਤੇ ਲਾਈ-ਲਗ ਪੁਣੇ ਵਿਚ ਅੰਮ੍ਰਿਤਪਾਨ ਕਰ ਲੈਂਦੇ ਹਨ ਜਾਂ ਉਹਨਾਂ ਨੂੰ ਇਸ ਲਈ ਮਜਬੂਰ ਕੀਤਾ ਜਾਂਦਾ ਹੈ।ਲਗਭਗ 99% ਅਜੇਹੇ ਪ੍ਰਾਣੀ ਅਪਣੇ ਘਰਾਂ ਵਿਚ ਜਾਕੇ ਹਫਤੇ ਦੇ ਅੰਦਰ ਹੀ ਸਿਰੀ ਸਾਹਿਬ ਨੂੰ ਕਿੱਲੀ 'ਤੇ ਟੰਗ ਦਿੰਦੇ ਹਨ।

ਕੀ ਬਾਬਿਆਂ ਨੇ ਕਦੀ ਇਹਨਾਂ ਦੀ ਮੁੜ ਬਾਤ ਪੁੱਛੀ ਹੈ? ਜਾਂ ਇਹਨਾਂ ਨੂੰ ਰਹਿਤ ਵਿਚ ਰਹਿਣ ਲਈ ਕੋਈ ਹੋਰ ਉਪਰਾਲਾ ਕੀਤਾ ਹੈ ਜਾਂ ਉਹਨਾਂ ਨੂੰ ਚੈੱਕ ਕਰਨ ਲਈ ਕਿਸੇ ਦੀ ਡਿਊਟੀ ਲਾਈ ਹੈ?ਉਪਰੋਕਤ ਸਭ ਝੂਠੇ ਵਿਖਾਵੇ ਹਨ।ਅਜੇਹੇ ਬਾਬੇ ਸਿਖੀ ਦਾ ਪ੍ਰਚਾਰ ਨਹੀਂ ਸਗੋਂ ਆਪਣੀ ਮਹਿਮਾਂ ਹੀ ਕਰਾਉਂਦੇ ਹਨ। ਅਨਪੜ੍ਹ,ਭੋਲੇ-ਭਾਲੇ ਲੋਕਾਂ ਨੂੰ ਆਪਣੀਆਂ ਗੱਲਾਂ ਵਿਚ ਫਸਾ ਕੇ ਮਗਰ ਲਾ ਲੈਂਦੇ ਹਨ।ਇਸ ਤਰ੍ਹਾਂ ਪ੍ਰਸਿੱਧੀ ਦੇ ਨਾਲ ਨਾਲ ਬੇਅੰਤ ਮਾਇਆ ਵੀ ਇਕਠੀ ਹੁੰਦੀ ਹੈ, ਵਾਹ-ਵਾਹ ਵੱਖਰੀ ਹੁੰਦੀ ਹੈ ਤੇ ਖਾਸ ਗਲ ਇਹ ਕਿ ਅਜੇਹੇ ਬਾਬੇ ਫਿਰ ਰਾਜਿਆਂ ਮਹਾਰਾਜਿਆਂ ਵਰਗੇ ਕਰਮ ਵੀ ਕਰਨ ਤੋਂ ਸੰਕੋਚ ਨਹੀਂ ਕਰਦੇ।ਕਈ ਵਾਰ ਅਖਬਾਰਾਂ ਵਿਚ ਚਰਚੇ ਪੜ੍ਹਕੇ ਸ਼ਰਮ ਨਾਲ ਸਿਰ ਝੁਕ ਜਾਂਦਾ ਹੈ।

ਕਾਰ ਸੇਵਾ ਵਾਲੇ ਬਾਬੇ,ਕਾਰ ਸੇਵਾ ਰਾਹੀਂ ਬੜੇ ਸੁੰਦਰ ਗੁਰਦੁਆਰੇ ਬਣਾਈ ਜਾ ਰਹੇ ਹਨ ਅਤੇ ਅਪਣੀ ਪ੍ਰਸਿੱਧੀ ਖੱਟੀ ਜਾ ਰਹੇ ਹਨ। ਕਾਰ ਸੇਵਾ ਵਾਲਿਆਂ ਨੇ ਗੁਰੂਦੁਆਰੇ ਵਿਚ ਖੁੱਲਾ ਟੋਕਰਾ ਰਖਿਆ ਹੁੰਦਾ ਹੈ।ਜਿਨੇ ਮਰਜੀ ਪਾਈ ਜਾਵੋ ।ਕਰੋੜਾਂ ਅਰਬਾਂ ਰੁਪਿਆ ਇਹ ਆਪਣੀ ਜੇਬ ਤੋਂ ਥੋੜ੍ਹਾ ਖਰਚਦੇ ਹਨ। ਇਹ ਤਾਂ ਸਗੋਂ ਆਪਣੀਆਂ ਜੇਬਾਂ ਵੀ ਭਰਦੇ ਹਨ।ਮਹਿਮਾਂ ਖੂਬ ਹੁੰਦੀ ਹੈ। ਸਿਰਫ ਗੁਰਦੁਆਰਾ ਬਣਾਉਣ ਨਾਲ ਜੀ ਸਿੱਖੀ ਦਾ ਪ੍ਰਚਾਰ ਨਹੀਂ ਹੁੰਦਾ। ਇਹ ਸਿਰਫ ਕੁਝ ਕੁ ਉਦਾਹਰਣਾਂ ਹੀ ਹਨ।ਇਹਨਾਂ ਤੋਂ ਇਹ ਅੰਦਾਜ਼ਾ ਲਾ ਸਕਦੇ ਹਾਂ ਕਿ ਸਿਖ ਧਰਮ ਨੂੰ ਪ੍ਰਫੁਲੱਤ ਕਰਨ ਦੀ ਬਜਾਏ ਇਸ ਦੀਆਂ ਜੜ੍ਹਾਂ ਵਿਚ ਤੇਲ ਦੇ ਰਹੇ ਹਨ।ਹਾਜ਼ਰ-ਨਾਜ਼ਰ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਂਨਤਾ ਨੂੰ ਘੱਟ ਕਰ ਰਹੇ ਹਨ।ਇਹ ਗੁਰੂ ਗ੍ਰੰਥ ਸਾਹਿਬ ਜੀ ਨੂੰ ਇਕ ਵੱਡੀ ਚਣੌਤੀ ਹੈ।ਜੇ ਇਸ ਤਰ੍ਹਾਂ ਹੀ ਚਲਦਾ ਰਿਹਾ ਤਾਂ ਇਹ ਬਾਬਾਵਾਦ,ਡੇਰਾਵਾਦ ਜਾਂ ਸਮਝੋ ਪਾਖੰਡਵਾਦ ਇਕ ਦਿਨ ਸਿਖ ਧਰਮ ਨੂੰ ਨਿਗਲ ਜਾਵੇਗਾ......?

ਸੋ ਲੋੜ ਹੈ ਜਾਗਰਤ ਹੋਣ ਦੀ।ਸਭ ਤੋਂ ਪਹਿਲਾ ਫਰਜ਼ ਸ਼੍ਰੋ. ਗੁ: ਪ੍ਰਬੰਧਕ ਕਮੇਟੀ ਦਾ ਹੈ ਕਿ ਇਸ ਪਖੰਡਵਾਦ ਸਿਸਟਮ ਨੂੰ ਇਥੇ ਹੀ ਨੱਥ ਪਾਵੇ ਪਰ ਨੇੜਲੇ ਭਵਿਖ ਵਿਚ ਇਸ ਦਾ ਸੁਪਨਾ ਲੈਣਾ ਹੀ ਵਿਅਰਥ ਹੈ ਕਿਉਂਕਿ ਸ਼੍ਰੋਮਣੀ ਕਮੇਟੀ ਅਜੇਹੇ ਬਾਬਿਆਂ ਨੂੰ ਫੂਕ ਛਕਾਉਂਦੀ ਹੈ ਤੇ ਲੋੜ ਪੈਣ ਤੇ ਉਹਨਾਂ ਨੂੰ ਵਰਤਦੀ ਹੈ।ਭਾਵ ਇਹ ਕਿ ਸ਼੍ਰੋਮਣੀ ਕਮੇਟੀ ਆਪਣੇ ਨਿਸ਼ਾਨੇ ਤੋਂ ਖਿਸਕਦੀ ਜਾ ਰਹੀ ਹੈ।ਫਿਰ ਵੀ ਇਹੀ ਕਹਾਂਗੇ ਕਿ ਕਮੇਟੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਮਰਿਆਦਾ ਕਾਇਮ ਰੱਖਣ ਲਈ ਵਿਸ਼ੇਸ਼ ਉਪਰਾਲੇ ਕਰਨੇ ਬਹੁਤ ਜਰੂਰੀ ਹਨ।

ਦੂਜਾ ਬੁਧੀਜੀਵੀ ਵਰਗ,ਵਿਦਵਾਨ,ਰਾਗੀ, ਢਾਡੀ ਪ੍ਰੋ: ਆਦਿ ਨੂੰ ਚਾਹੀਦਾ ਹੈ ਕਿ ਇਹਨਾਂ ਡੇਰਿਆਂ ਦੇ ਖ਼ਿਲਾਫ ਇਕ ਮਜ਼ਬੂਤ ਲੜਾਈ ਵਿਢਣ ਤੇ ਲੋਕਾਂ ਨੂੰ ਦਲੀਲਾਂ ਨਾਲ ਸਮਝਾਉਣ ਦੀ ਕੋਸ਼ਿਸ਼ ਕਰਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਦਰਵ-ਵਿਆਪਕ ਹੈ। ਉਸਦੇ ਹੀ ਲੜ ਲੱਗ ਕੇ ਜੀਵਨ ਦਾ ਅਧਾਰ ਹੋ ਸਕਦਾ ਹੈ।

ਬਾਬਿਆਂ, ਡੇਰਾਧਾਰੀਆਂ ਨੂੰ ਅਪੀਲ ਹੈ ਕਿ ਉਹ ਵੀ

*ਬਾਕੀ ਸਫਾ 37 'ਤੇ*

# ਖ਼ਾਲਸਾ ਅਖ਼ਬਾਰ ਲਾਹੌਰ

25 ਅਗਸਤ 1899

## ਸਾਡਾ ਦੁਨੀਆਂ ਪਰ ਫੈਲਨ ਦਾ ਉਪਾਉ

ਇਸ ਬਾਤ ਨੂੰ ਹਰ ਕੋਈ ਜਾਨਦਾ ਹੈ ਕਿ ਹਰ ਇੱਕ ਵਸਤੂ ਜਦ ਅਪਨੀ ਉੱਨਤੀ ਕਰਦੀ ਹੈ 'ਤਦ ਉਸ ਨੂੰ ਜ਼ਰੂਰ ਹੀ ਅਪਨੀ ਪਹਿਲੀ ਹਾਲਾਤ ਦਾ ਬਦਲਨਾ ਪੈਂਦਾ ਹੈ,ਅਰ ਉਸ ਦੇ ਬਦਲਨੇ ਵੇਲੇ ਉਸ ਨੂੰ ਕੁਛ ਕਲੇਸ਼ ਭੀ ਪ੍ਰਤੀਤ ਹੁੰਦੇ ਹਨ, ਪਰੰਤੂ ਜਦ ਉਹ ਕਲੇਸ਼ ਦਾ ਫਲ ਸੁਖ ਦੇਖਦੀ ਹੈ ਤਦ ਸਾਰੇ ਕਸ਼ਟ ਭੁੱਲ ਜਾਂਦੇ ਹਨ,ਅਰ ਉਹ ਸੁਖ ਹੀ ਉਸ ਦਾ ਇਸ਼ਟ ਹੋ ਜਾਂਦਾ ਹੈ॥ ਥੋੜ੍ਹੇ ਹੀ ਸਾਲਾਂ ਦਾ ਅਰਸਾ ਹੋਇਆ ਹੈ ਜੋ ਬਾਰ ਵਿੱਚ ਆਬਾਦੀ ਕਰਨ ਦਾ ਸਰਕਾਰ ਨੂੰ ਖਯਾਲ ਆਇਆ ਜਿਸ ਵਿੱਚ ਜ਼ਮੀਨਾਂ ਵੰਡਨੀਆਂ ਆਰੰਭ ਹੋਈਆਂ ਪ੍ਰੰਤੂ ਉਸ ਸਮਯ ਪਰ ਬਹੁਤ ਸਾਰੇ ਕ੍ਰਿਸਾਨ ਇਹ ਖਯਾਲ ਕਰਦੇ ਸਨ ਕਿ ਸਾਨੂੰ ਇੱਕ ਉਜਾੜੀ ਜੰਗਲੀ ਝਾੜੀ ਬੂਟੀਆਂ ਵਾਲੀ ਜ਼ਮੀਨ ਜਿੱਥੇ ਪਾਣੀ ਦਾ ਨਾਓਂ ਭੀ ਨਹੀਂ ਹੈ ਦੁਖਦਾਈ ਹੋਵੇਗੀ,ਅਰ ਇਹ ਸਾਡੇ ਘਰ ਦੇ ਖੇਤ ਹੀ ਗੁਜ਼ਾਰੇ ਜੋਗੇ ਕਾਫੀ ਹਨ॥ ਪਰੰਤੂ ਉਸ ਵੇਲੇ ਕਈਕੁ- ਦੂਰ ਅੰਦੇਸ਼ਾਂ ਨੇ ਇਸ ਆਰਾਮ ਨੂੰ ਛੱਡਕੇ ਅਪਨਾ ਇਰਾਦਾ ਪੱਕਾ ਕਰ ਲੀਤਾ ਜਿਸਤੇ ਅਪਨੇ ਬਾਲ ਬੱਚੇ ਅਰ ਡੰਗ੍ਰ ਪਸ਼ੂਆਂ ਨੂੰ ਲੈਕੇ ਬਾਰ ਨੂੰ ਤੁਰ ਪਏ,ਉਸ ਵੇਲੇ ਉਨ੍ਹਾਂ ਦਾ ਜਾਣਾ ਅਰ ਪੈਂਡੇ ਦੀ ਹਾਲਤ ਦੇਖਕੇ ਤਰਸ ਅਉਂਦਾ ਸਾ ਕਿਉਂਕਿ ਸਾਰੇ ਸਿਰ ਮੂੰਹ ਮਿੱਟੀ ਨਾਲ ਭਰੇ ਹੋਏ, ਬਾਲ ਬੱਚੇ ਮੋਢਿਆਂ ਤੇ ਚੁੱਕੇ ਹੋਏ ਅਤੇ ਡੰਗਰ ਅੱਗੇ ਲਾਏ ਹੋਏ ਮਾਨੋਂ ਕੀਕਨਾਂ ਦਾ ਡੇਰਾ ਪ੍ਰਤੀਤ ਹੁੰਦਾ ਸਾ,ਅਰ ਉਨ੍ਹਾਂ ਨੇ ਬਾਰ ਜਾਕੇ ਦੇਖਯਾ ਤਦ ਉਥੇ ਭੀ ਬੀਆਬਾਨ ਉਜਾੜ ਪਈ ਜਿਸ ਵਿੱਚ ਪਾਣੀ ਦੀ ਖੁਆਰੀ ਅਰ ਮਕਾਨ ਦੀ ਲਾਚਾਰੀ ਹੈ,ਪਰ ਉਨ੍ਹਾਂ ਕ੍ਰਿਸਾਨਾਂ ਨੇ ਫਿਰ ਹੋਰ ਤਕਲੀਫ ਉਠਾਈ ਜੋ ਕਹੀਆਂ ਅਤੇ ਕੁਹਾੜੀਆਂ ਅਡੀਟਰ ਜੀ ਜ਼ਮੀਨਾਂ ਸਾਫ ਕਰਨੀਆਂ ਅਰ ਰਿਯਾਸਤ ਚੰਬਾ ਦੇਸ ਪਰ ਇਲਾਕੇ ਵਿੱਚ ਇੱਕ ਅਚੰਭਾ ਹੋਇਆ।

ਜਦ ਉਨ੍ਹਾਂ ਨੂੰ ਕੁਝਕੁ ਉਮੈਦ ਹੋਈ ਅਰ ਡੰਗਰ ਵੱਛਾ ਚਰਾਉਣ ਲੱਗੇ ਤਦ ਪਚਾਧਿਆਂ ਨੇ ਅਜੇਹੇ ਹੱਥ ਦਿਖਾਏ ਜੋ ਘੋੜੀ ਯਾ ਗਾਈਂ ਮੰਝ ਚੁਰਾਕੇ ਲੈ ਜਾਨ, ਜਿਨ੍ਹਾਂ ਦਾ ਇਲਾਜ ਇਨ੍ਹਾਂ ਨੇ ਉਨ੍ਹਾਂ ਦਾ ਮੁਕਾਬਲਾ ਕੀਤਾ ਅਰ ਫਤੇ ਪਾਈ॥

ਇਨ੍ਹਾਂ ਸਾਰੇ ਦੁੱਖਾਂ ਦਾ ਲਾਭ ਅਰ ਦੇਸ ਨਿਕਾਲਯਾਂ ਦਾ ਫਲ ਅੰਤ ਨੂੰ ਇਹ ਹੋਇਆ ਜੋ ਸਾਰੀ ਬਾਰ ਖਾਲਸਾ ਨਾਲ ਆਬਾਦ ਹੋ ਗਈ ਹੈ,ਮੁਲਤਾਨ ਅਤੇ ਝੰਗ ਦੇ ਇਲਾਕੇ ਜਿੱਥੇ ਖਾਲਸਾ ਦਾ ਨਾਉਂ ਭੀ ਨਹੀਂ ਸਾ ਅੱਜ ਜਗ੍ਹਾ-2 ਪਰ ਧਰਮਸਾਲਾਂ ਅਰ ਗੁਰੂ ਗ੍ਰੰਥ ਸਾਹਿਬ ਬ੍ਰਾਜ ਰਹੇ ਹਨ ਅਤੇ ਗੁਰ ਮ੍ਰਯਾਦਾ ਹੋ ਰਹੀ ਹੈ, ਜਿਸਤੇ ਆਸ਼ਾ ਪੈਂਦੀ ਹੈ ਕਿ ਥੋੜੇ ਹੀ ਅਰਸੇ ਤਕ ਉਨ੍ਹਾਂ ਨੂੰ ਪੁਰਾਣਾਂ ਦੇਸ ਭੁੱਲ ਜਾਏਗਾ। ਜਦ ਅਸੀਂ ਇਸ ਛੋਟੇ ਜੇਹੇ ਦ੍ਰਿਸ਼ਟਾਂਤ ਤੇ ਦੇਖਦੇ ਹਾਂ ਕਿ ਬਾਰ ਵਿੱਚ ਅੱਜਕੱਲ ਖਾਲਸਾ ਹਜ਼ਾਰਾਂ ਪਤੀ ਹੋ ਗਿਆ ਹੈ ਅਰ ਵੱਡੇ ਹੀ ਆਨੰਦ ਵਿੱਚ ਦੇਖੀਦਾ ਹੈ,ਤਦ ਇਸੇ ਤਰ੍ਹਾਂ ਜਦੋਂ ਇਹੋ ਖਾਲਸਾ ਦੂਰ-2 ਦੇ ਟਾਪੂਆਂ ਵਿੱਚ ਜਾਕੇ ਆਬਾਦ ਹੋਵੇਗਾ ਤਦ ਜ਼ਰੂਰੀ ਹੈ ਜੋ ਕੋਈ ਸਮਾਂ ਪਾਕੇ ਧਨਵਾਨ ਹੋ ਜਾਏਗਾ ਅਤੇ ਪੰਜਾਬ ਦੀ ਪ੍ਰੀਤੀ ਧਰਮ ਕਰਕੇ ਤਾਂ ਰੱਖੇਗਾ ਪਰ ਦੇਸ ਕਰਕੇ ਛੱਡ ਦਏਗਾ॥ ਅਰਬ, ਰੂਮ, ਕਾਬਲ ਅਤੇ ਹਿੰਦੁਸਤਾਨ ਦੇ ਮੁਸਲਮਾਨ ਆਪਸ ਦੇ ਪਹਰਾਵੇ ਅਰ ਬੋਲਚਾਲ ਅਤੇ ਦੇਸ ਦੇ ਲਿਹਾਜ਼ ਕਰਕੇ ਇੱਕ ਜੈਸੇ ਨਹੀਂ ਹਨ ਪਰੰਤੂ ਕੌਮ ਅਰ ਧਰਮ ਦੇ ਸੀਗ਼ੇ ਵਿੱਚ ਇੱਕ ਰੂਪ ਹਨ,ਇਸੇ ਤਰ੍ਹਾਂ ਜਦ ਖ਼ਾਲਸਾ ਭਾਈ ਬ੍ਰਹਮਾਂ,ਮਲਾਇਆ,ਆਸਾਮ,ਚੀਨ,ਜਾਪਾਨ ਅਤੇ ਐਫਰੀਕਾ ਜੈਸੇ ਦੇਸਾਂ ਵਿੱਚ ਅਪਨੀ ਬੂਦੋਬਾਸ਼ ਕਰ ਲੈਨਗੇ ਤਦ ਆਸ਼ਾ ਪੈਂਦੀ ਹੈ ਜੋ ਟਾਪੂਆਂ ਵਿੱਚ ਵੱਡੇ-2 ਧਨੀ ਹੋ ਜਾਨਗੇ,ਅਰ ਉਹ ਗੁਰਦੁਆਰੇ ਜੋ ਉਨ੍ਹਾਂ ਨੇ ਹਜ਼ਾਰਾਂ ਰੁਪਏ ਖਰਚ ਕੇ ਬਨਾਏ ਹਨ ਆਬਾਦ ਰਹਨ ਗੇ,ਅਰ ਸਮਾਂ ਪਾਕੇ ਉਹ ਖਾਲਸਾ ਚੀਨੀ,ਜਾਪਾਨੀ,ਬ੍ਰਹਮੀ ਅਤੇ ਐਫਰੀਕੀ ਕਹਾਏ ਗਾ,ਪਰੰਤੂ ਧਰਮ ਦੇ ਸੰਬੰਧ ਏਸੇ ਤਰ੍ਹਾਂ ਰਹੇ ਗਾ ਜਿਸ ਤਰ੍ਹਾਂ ਮੁਸਲਮਾਨਾਂ ਦਾ ਹਰ ਇੱਕ ਮੁਲਕ ਵਿੱਚ ਵਸਕੇ ਹੈ॥ ਪ੍ਰੰਤੂ ਇਸ ਵੱਡੇ ਕਾਰਜ ਦੇ ਕਰਨੇ ਵਿੱਚ ਦੋ ਵਸਤੂਆਂ ਦੀ

ਵੱਡੀ ਲੋੜ ਹੈ, ਜਿਨ੍ਹਾਂ ਵਿੱਚੋਂ ਪਹਿਲੇ ਹੌਸਲਾ ਅਰ ਦੂਜਾ ਧਨ ਹੈ,ਕਿੰਤੂ ਇਨ੍ਹਾਂ ਦੋਨਾਂ ਵਸਤੂਆਂ ਦਾ ਪੂਰਾ ਕਰਨਾ ਕੋਈ ਕਠਨ ਬਾਤ ਨਹੀਂ ਹੈ ਕਿਉਂਕਿ ਜੋ ਸਿੱਖ ਬਚਪਨ ਤੇ ਉਨ੍ਹਾਂ ਟਾਪੂਆਂ ਵਿੱਚ ਜਾਕੇ ਬੁੱਢੇ ਹੋ ਗਏ ਹਨ ਅਰ ਧਨ ਰਖਦੇ ਹਨ ਸੋ ਮਰਨ ਦੇ ਵਾਸਤੇ ਪੰਜਾਬ ਵਿੱਚ ਆਉਨ ਦੀ ਉਨ੍ਹਾਂ ਨੂੰ ਕੋਈ ਲੋੜ ਨਹੀਂ ਹੈ,ਇਸ ਵਾਸਤੇ ਉਹ ਓਸੇ ਜਗ੍ਹਾ ਪਰ ਅਪਨੀਆਂ ਜ਼ਮੀਨਾਂ ਬਨਾਂਕੇ ਯਾ ਸੌਦਾਗਰੀਆਂ ਦੀ ਦੁਕਾਨਾਂ ਖੋਲਕੇ ਵੱਡੇ-2 ਜ਼ਿਮੀਂਦਾਰ ਅਤੇ ਸੌਦਾਗਰ ਬਨ ਜਾਨ ਅਤੇ ਅਪਨੀ ਔਲਾਦ ਨੂੰ ਇੱਕ ਅੱਛਾ ਖਾਨਦਾਨ ਕਰਕੇ ਚਲੇ ਜਾਨ। ਜਦ ਇਹ ਖਾਲਸਾ ਰੌਣਕ ਪਰ ਹੋ ਗਿਆ ਤਦ ਉਸ ਦੇਸ ਦੀ ਬੋਲੀ ਸਿੱਖ ਕੇ ਅਪਨੇ ਧਰਮ ਦਾ ਉਪਦੇਸ਼ ਉਸ ਦੇਸ ਨਿਵਾਸੀਆਂਨੂੰ ਕਰਕੇ ਅਪਨੇ ਧਰਮ ਵਿੱਚ ਲਿਆਏਗਾ,ਜਿਸ ਪਰ ਆਸ਼ਾ ਪੈਂਦੀ ਹੈ ਜੋ ਸੌ ਸਾਲ ਤਕ ਖਾਲਸਾ ਸਾਰੇ ਟਾਪੂਆਂ ਵਿੱਚ ਫੈਲ ਜਾਏਗਾ। ਅਸੀਂ ਖਿਆਲ ਕਰਦੇ ਹਾਂ ਜੋ ਸਾਡੇ ਸੱਜਨ ਇਸ ਮਜ਼ਮੂਨ ਵੱਲ ਜ਼ਰੂਰ ਧਯਾਨ ਕਰਨਗੇ॥



*ਖ਼ਾਲਸਾ ਅਖ਼ਬਾਰ ਲਾਹੌਰ* — 25 ਅਗਸਤ 1899

## ਪੱਤ੍ਰ ਪ੍ਰੇਰਕਾਂ ਦੇ ਪੱਤ੍ਰ

ਪੱਤ੍ਰ ਪ੍ਰੇਰਕ ਅਪਨੀ ਰਾਇ ਦੇ ਆਪ ਜ਼ਿੰਮੇਵਾਰ ਹਨ

### ਗੁੱਜਰ ਖਾਨ

ਪਯਾਰੇ ਐਡੀਟਰ ਜੀ ਇਸ ਨੱਗਰ ਵਿੱਚ ਪਹਿਲੇ ਭੀ ਸਭਾ ਚੌਧਰੀ ਨਰਾਇਣ ਸਿੰਘ ਜੀ ਦੀ ਧਰਮਸਾਲ ਵਿੱਚ ਲਗਦੀ ਸੀ ਜਿਸ ਵਿੱਚ ਬਹੁਤ ਸੰਗਤ ਇਕੱਤ੍ਰ ਹੁੰਦੀ ਸੀ, ਅਰ ਖਾਲਸਾ ਸ਼ਵਦ ਮੰਡਲੀ ਭੀ ਸ਼ਬਦਾਂ ਦੀ ਵਰਖਾ ਕਰਦੀ ਹੁੰਦੀ ਸੀ। ਪਰੰਤੂ ਕੁਛਕ ਕਾਰਨਾਂ ਕਰਕੇ ਬੰਦ ਹੋ ਗਈ ਸੀ ਸੋ ਹੁਨ ਫੇਰ ਗੁਰੂ ਦੀ ਕ੍ਰਿਪਾ ਤੇ ਆਰੰਭ ਹੋ ਗਈ ਹੈ ਭਾਈ ਜੋਧ ਸਿੰਘ ਜੀ ਸਾਧੂ ਸਿੰਘ ਜੀ ਅਤੇ ਭਾਈ ਨੱਥਾ ਸਿੰਘ ਜੀਇਸ ਧਰਮ ਕਾਰਜ ਵਿੱਚ ਬਹੁਤ ਸਹਾਇਤਾ ਦੇਂਦੇ ਹਨ॥

ਲੇ:ਦਾਸ ਸੰਤਾ ਸਿੰਘ
ਗੁੱਜਰ ਖਾਨ,
ਜ਼ਿਲਾ ਰਾਵਲ ਪਿੰਡੀ

### ਪਸ਼ਾਵਰ

ਪਯਾਰੇ ਐਡੀਟਰ ਸਾਹਿਬ ਪਰਤਿ ਵਿੱਦਤ ਹੋਵੇ ਕਿ 13 ਅਗਸਤ ਸੰ:1899 ਨੂੰ ਭਾਈ ਬੀਬਾ ਸਿੰਘ ਜੀ ਦੀ ਧਰਮਸਾਲ ਵਿੱਚ ਭਾਈ ਈਸ਼ਵਰ ਸਿੰਘ ਜੀ ਨੇ ਅਪਨੇ ਮਨੋਹਰ ਵੱਖਆਨ ਦੁਵਾਰੇ ਸੰਗਤ ਨੂੰ ਲਾਭ ਪਹੁੰਚਾਇਆ ਆਸ਼ਾ ਹੈ ਜੋ ਭਾਈ ਸਾਹਿਬ ਅੱਗੇ ਨੂੰ ਐਸਾ ਹੀ ਪਰਉਪਕਾਰ ਕਰਦੇ ਰਹਿਨ ਗੇ॥

ਲੇ: ਦਾਸ ਪਰਤਾਪ ਸਿੰਘ
ਅਤੇ ਮੰਨਾ ਸਿੰਘ,
ਪਸ਼ਾਵਰ

### ਭਾਈ ਰੂਪਾ

ਪਯਾਰੇ ਐਡੀਟਰ ਸਾਹਿਬ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥ ਇਸ ਨੱਗ੍ਰ ਵਿੱਚ ਪੂਰਨਮਾਸੀ ਨੂੰ ਵੱਡਾ ਭਾਰੀ ਜੋੜਮੇਲ ਹੋਇਆ ਜਿਸ ਵਿੱਚ ਭੁਜੰਗੀ ਸਿੰਘਾਂ ਨੂੰ ਅੰਮ੍ਰਿਤ ਛਕਾਇਆ ਗਿਆ,ਅਰ ਇਸ ਜੋੜ ਮੇਲ ਵਿੱਚ ਭਾਈ ਬਿਸ਼ਨ ਸਿੰਘ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਚਰਤ ਪਰ ਵੱਖਯਾਨ ਦਿੱਤਾ। ਇਸ ਸਭਾ ਨੂੰ ਇਨ੍ਹਾਂ ਦੇ ਵੱਖਾਨ ਤੇ ਬਹੁਤ ਆਨੰਦ ਪ੍ਰਾਪਤ ਹੋਇਆ,ਭਾਵੇਂ ਇਹ ਨੱਗ੍ਰ ਵੱਡਾ ਹੀ ਕੁਰੀਤੀਆਂ ਨਾਲ ਪੂਰਨ ਹੈ ਪਰ ਆਸ਼ਾ ਹੈ ਜੋ ਠੀਕ ਹੋ ਜਾਏਗਾ,ਇਸ ਜਗ੍ਹਾ ਭਾਈ ਗੁਰਮੁਖ ਸਿੰਘ ਜੀ ਵੱਡੇ ਉੱਤਮ ਸਿੰਘ ਹਨ॥

ਲੇਖਕ ਇੱਕ ਸਿੰਘ

## ਅੰਮ੍ਰਿਤ ਪ੍ਰਚਾਰ

## ਟਾਪੂ ਈਪੋ

ਪਯਾਰੇ ਐਡੀਟਰ ਸਾਹਿਬ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥ ਇਸ ਟਾਪੂ ਵਿੱਚ 6ਅਗਸਤ ਨੂੰ ਜੋੜ ਮੇਲ ਹੋਇਆ ਜਿਸ ਵਿੱਚ ਸ਼ਬਦ ਕੀਰਤਨ ਦੇ ਮਗਰੋਂ ਭ੍ਰਾਈ ਗੁੱਜਰ ਸਿੰਘ ਜੀ ਨੇ ਵੱਖਯਾਨ ਖਾਲਸਾ ਦੇ ਤੀਸਰੇ ਪੰਥ ਹੋਨ ਪਰ ਦਿੱਤਾ ਅਰ ਉਸ ਵੇਲੇ ਪੰਜ ਲੱਖ ਸਿੰਘ ਅਤੇ ਤਿੰਨ ਸਿੰਘਨੀਆਂ ਨੇ ਖੰਡੇ ਦਾ ਅੰਮ੍ਰਿਤ ਛਕਯਾ,ਜਿਸ ਪਰ ਸਰਦਾਰ ਸੰਤਾ ਸਿੰਘ ਜੀ ਸਾਰਜੰਟ ਨੇ ਗੋਰ ਮੜ੍ਹੀ ਮਟ ਦੇ ਪੂਜਨ ਦਾ ਖੰਡਨ ਕਰਕੇ ਸਭ ਦੇ ਚਿੱਤਾਂ ਨੂੰ ਪ੍ਰਸੰਨ ਕੀਤਾ॥

ਲੇ: ਦਾਸ ਗੁੱਜਰ ਸਿੰਘ
ਟਾਪੂ ਈਪੋ

## ਗੁਜਰਾਤ

ਭਾਈ ਦਿੱਤ ਸਿੰਘ ਜੀ ਐਡੀਟਰ ਖਾਲਸਾ ਅਖਬਾਰ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥ ਇਸ ਸ਼ਹਿਰ ਵਿੱਚ ਇੱਕ ਸੇਵਾ ਸਿੰਘ ਜੀ ਨਾਮੇਂ ਸਿੰਘ ਨੇ ਅਪਨਾ ਘਰ ਬੇਚਕੇ ਧਰਮਸਾਲਾ ਬਨਾਈ ਸੀ ਜਿਸ ਪਰ ਆਰੀਯਾ ਸਮਾਜੀਆਂ ਨੇ ਅਧਕਾਰ ਕੀਤਾ ਹੋਇਆ ਸੀ ਅਰ ਬਾਰਾਂ ਸੌ ਰੁਪੱਯਾ ਦੇ ਕੇ ਖਰੀਦਨਾ ਚਾਹੁੰਦੇ ਸਨ। ਇਹ ਖਬਰ ਸੰਤ ਹਜ਼ਾਰਾ ਸਿੰਘ ਜੀ ਨੂੰ ਹੋਈ ਅਰ ਉਸ ਸਿੰਘ ਤੇ ਹਾਲ ਪੁੱਛਿਅ ਜਿਸ ਪਰ ਉਸ ਨੇ ਕਿਹਾ ਕਿ ਜੇ ਸੰਤ ਲੈਨ ਤਾਂ ਮੈਂ ਮੁਖਤ ਦੇ ਦਿਆਂ ਗਾ ਜਿਸ ਨੂੰ ਸੰਤਾਂ ਨੇ ਮਨਜ਼ੂਰ ਕੀਤਾ ਅਤੇ ਦਸ ਸਾਵਨ ਸੰ:1956 ਬਕ੍ਰਮੀ ਨੂੰ ਰਜਿਸਟਰੀ ਹੋ ਗਈ॥ ਭਾਈ ਹਜ਼ਾਰਾ ਸਿੰਘ ਜੀ ਵੱਡੇ ਵਰਕਤ ਹਨ ਅਰ ਧਰਮਸਾਲਾ ਸੰਗਤ ਦੇ ਹਵਾਲੇ ਕੀਤੀ ਅਰ ਆਪ ਨੇ 65 ਸਿੰਘਾਂ ਅਤੇ 25 ਸਿੰਘਾਂਨੀਆਂ ਨੂੰ ਖੰਡੇ ਦਾ ਅੰਮ੍ਰਿਤ ਛਕਾਕੇ ਜਹਾਜ਼ ਚੜਾਇਆ,ਅਤੇ ਇਨ੍ਹਾਂ ਦੇ ਪੁਰਖਾਰਥ ਨੇ ਹੋਰ ਕਈ ਜਗ੍ਹਾ ਅੰਮ੍ਰਿਤ ਪ੍ਰਚਾਰ ਕੀਤਾ ਹੈ॥

ਲੇ: ਦਾਸ ਕਾਹਨ ਸਿੰਘ
ਪ੍ਰੇਜ਼ੀਡੰਟ ਸਭਾ ਭਾਗੋਵਾਲਾ,
ਜ਼ਿਲਾ ਗੁਜਰਾਤ

## ਕਿਲਾ ਸੂਰਾ ਜ਼ਿਲਾ ਗੁਜਰਾਤ

ਪਿਆਰੇ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੇ॥ 31 ਸਾਵਣ ਨੂੰ ਇਸ ਨੱਗਰ ਵਿੱਚ ਸ੍ਰੀ ਗੁਰੂ ਅਖੰਡ ਪਾਠ ਦਾ ਭੋਗ ਪਿਆ ਜਿਸ ਵਿੱਚ ਭਾਗੋਵਾਲ ਦੇ ਸਿੰਘਾ ਨੂੰ ਭੀ ਬੁਲਾਇਆ॥ ਭਾਵੇਂ 30 ਜੂਨ ਨੂੰ ਓਥੇ ਭੀ ਭੋਗ ਪੈਨ ਕਰਕੇ ਸਿੰਘ ਥੱਕੇ ਹੋਏ ਸਨ ਪ੍ਰੰਤੂ ਫਿਰ ਭੀ ਪ੍ਰੇਜ਼ੀਡੰਟ ਸ੍ਰਦਾਰ ਕਾਹਿਨ ਸਿੰਘ ਜੀ ਦੀ ਆਗਯਾ ਮੰਨ ਕੇ ਸਭ ਸਿੰਘ ਆਏ।

ਇਸ ਜਗ੍ਹਾ ਪਰ ਜਦ ਦੀਵਾਨ ਲਗਾ ਤਦ ਸਰਦਾਰ ਕਾਹਿਨ ਸਿੰਘ ਜੀ ਨੇ ਵਖਯਾਨ ਦੇਨਾ ਅਰੰਭ ਕੀਤਾ,ਪ੍ਰੰਤੂ ਉਹ ਵੱਖਯਾਨ ਨਹੀਂ ਸਾ ਕਿੰਤੂ ਖਾਲਸਾ ਲਈ ਸਾਉਣ ਦੀ ਬਰਖਾ ਅਰ ਪਖੰਡਾ ਲਈ ਤੇਜ਼ ਤਲਵਾਰ ਸਾ। ਇਸਦੇ ਮਗਰੋਂ ਵੱਖਯਾਨ ਕਰਤਾ ਨੇ ਕਿਹਾ ਕਿ ਜੋ ਖੰਡੇ ਦਾ ਅੰਮ੍ਰਿਤ ਪਾਨ ਕਰਨਾ ਚਾਹੁੰਦੇ ਹਨ ਸੋ ਹੱਥ ਖੜੇ ਕਰਨ,ਜਿਸ ਪਰ 35 ਸਿੰਘ ਤਿਆਰ ਹੋਏ,ਅਰ ਸਰਦਾਰ ਕੁਲੂ ਸਿੰਘ ਭਾਗੋ ਵਾਲੀਏ ਨੇ,ਜੋ ਪੰਜ ਲੱਖ ਤਕ ਦੀ ਕੋਠੀ ਕਸ਼ਮੀਰ ਵਿੱਚ ਰੱਖਦੇ ਹਨ ਅਤੇ ਵੱਡੇ ਰਈਸ ਹਨ,ਸਭ ਅੰਮ੍ਰਿਤ ਛਕਨ ਵਾਲਿਯਾਂ ਲਈ ਕੱਛ ਕੜੇ ਕਰਪਾਨਾਂ ਆਦਿਕ ਦੇ ਦੇਨ ਦਾ ਇਕਰਾਰ ਕੀਤਾ,ਅਰ ਐਸਾ ਹੀ ਸੂਬੇਦਾਰ ਸੱਦਾ ਸਿੰਘ ਜੀ ਨੇ ਕਿਹਾ ਜਿਸ ਪਰ ਨੰਬਰਦਾਰ ਈਸ਼ਵਰ ਸਿੰਘ ਜੀ ਨੇ ਧੰਨਯਵਾਦ ਕਰਕੇ ਕਿਹਾ ਕਿ ਆਪ ਦਾ ਤੇ ਗੁਰੂ ਘਰ ਦਾ ਬਖਸ਼ਯਾ ਸਭ ਕੁਛ ਹੈ,ਅਰ ਸਭ ਸਿੰਘ ਜਹਾਜ਼ ਚੜ੍ਹਾਏ ਗਏ॥

ਫਿਰ ਤਿੰਨ ਉਸੇ ਦਿਨ ਬਜੈ ਓਥੋਂ ਤੁਰਕੇ ਟਾਂਡੇ ਨਾਮੇਂ ਨੱਗਰ ਵਿੱਚ ਆਏ ਇੱਥੇ ਤਿੰਨ ਹਜ਼ਾਰ ਘਰ ਲੁਬਾਣਿਆਂ ਸਿੰਘਾਂ ਦਾ ਹੈ ਓਥੇ ਭੀ ਸਰਦਾਰ ਕਾਹਿਨ ਸਿੰਘ ਜੀ ਨੇ ਵੱਖਯਾਨ ਦੇਕੇ ਕ੍ਰਿਤਾਰਥ ਕੀਤਾ॥

ਲੇ: ਦਾਸ ਵਜ਼ੀਰ ਸਿੰਘ ਡਿੰਗਿ,
ਜ਼ਿਲਾ ਗੁਜਰਾਤ

## ਸਵੈਯੇ ਦਾ ਉੱਤ੍ਰ

ਸ੍ਰੀ ਯੁਤ ਐਡੀਟਰ ਸਾਹਿਬ,18ਅਗਸਤ ਕੇ ਖਾਲਸਾ ਅਖਬਾਰ ਮੇਂ ਏਕ ਬਾਲਕ ਕਾ ਦੂਸ਼ਣੋਂ ਸੇ ਪੂਰਿਤ ਸਵੈਯਾ ਅਰਥ ਵਿਚਾਰ ਲੀਯੇ ਛਪਾ ਹੈ,ਜਿਸਕਾ ਸਰਲ ਪਾਠ ਮੈਂ ਆਗੇ ਲਿਖਤਾ ਹੂੰ ਉਸੀ ਸੇ ਅਰਥ ਕਾ ਗਯਾਨ ਹੋ ਜਾਇਗਾ॥ ਇਸ ਸਵੈਯੇ ਕੀ ਹਰ ਏਕ ਤੁਕ ਕਾ ਪਹਿਲਾ ਅੱਖਰ ਉਸੀ ਤੁਕ ਕੇ ਬਾਰ੍ਹਵੇਂ ਅੱਖਰ ਸੇ ਔਰ ਦੂਸਰਾ ਅੱਖਰ ਤੇਰ੍ਹਵੇਂ ਅੱਖਰ ਸੇ ਐਸੇ ਹੀ ਸਭ ਅੱਖਰੋਂ ਕੋ ਯਥਾ ਕ੍ਰਮ ਮਿਲਾ ਕਰ ਇਸ ਤਰਹਿ ਪੜਨਾ ਚਾਹੀਯੇ॥ ਸਵੈਯਾ- ਸੰਤ ਜਨਾਂ ਪਗ ਲਾਗ ਜਮੰ ਦੁੱਖ ਦੂਰ ਕਰੋ ਸੁਖਸ਼ਾਂਤ ਕਰੋ ਰੇ।ਭੋਗ ਭਵੇ ਦੁੱਖ ਰੂਪ ਲਖੋ ਮਨ ਮਾਹਿੰ ਸਭੇ ਕਢ ਛੋਡ ਨਰੋ ਰੇ॥ ਪਾਪ ਪਰੇ ਟਰ ਜਾਤ ਸਭੀ ਸਤਸੰਗ ਕਰੋ ਜਬ ਪ੍ਰੀਤ ਧਰੋ ਰੇ। ਬੀਰ ਧਰ ਜਾਨ ਭਲੇ ਯਿਹ ਝੂਠ ਨਹੀਂ ਸਚ ਮਾਨ ਨਰੋ ਰੇ॥

ਪੰਥ ਦਾ ਸੇਵਕ
ਕਾਨ੍ਹ ਸਿੰਘ ਨਾਭਾ

## ਗੁਰ ਮ੍ਰਯਾਦਾ ਅਨੁਸਾਰ ਜਨਮ ਸੰਸਕਾਰ

### ਡਿੰਗਾ

ਪਿਆਰੇ ਐਡੀਟਰ ਸਾਹਿਬ ਇਸ ਜਗ੍ਹ ਸਰਦਾਰ ਜੀਵਨ ਸਿੰਘ ਜੀ ਦੇ ਸੁਪੁੱਤ੍ਰ ਅਰਜਨ ਸਿੰਘ ਜੀ ਦੇ ਘਰ ਭੁਜੰਗੀ ਸਿੰਘ 17 ਸਾਉਣ ਸੰਮਤ 430 ਨਾਨਕ ਸ਼ਾਹੀ ਨੂੰ ਹੋਇਆ ਜਿਸ ਵਿੱਚ ਉਨ੍ਹਾਂ ਨੇ ਸਾਰੀ ਰੀਤੀ ਗੁਰ ਘਰ ਦੀ ਕੀਤੀ ।ਸਵੇਰੇ 5ਬਜੇ ਬਾਜੇ ਗਾਜਿਆਂ ਅਤੇ ਸ਼ਬਦ ਦੀ ਅਵਾਜ਼ ਲੈਕੇ ਅੰਮ੍ਰਿਤ ਤਿਆਰ ਕੀਤਾ ਅਰ ਭੁਜੰਗੀ ਸਿੰਘ ਨੂੰ ਛਕਾਇਆ ਗਿਆ।ਇਸ ਸਮੇਂ ਪਰ ਭਾਈ ਸਾਹਿਬ ਨੇ ਸਵਾ ਰੁਪੱਯਾ ਖਾਲਸਾ ਅਖਬਾਰ ਨੂੰ,ਸਵਾ ਰੁਪੱਯਾ ਖਾ:ਟ੍ਰੈ:ਸੁ:ਅੰਮਿਰਤਸਰ,ਸਵਾ ਰੁਪੱਯਾ ਗੁਰੂ ਸਿੰਘ ਸਭਾ ਡਿੰਗਾ,ਸਵਾ ਰੁਪੱਯਾ ਗੁਰ ਦੁਆਰਾ ਮਾਂਗਾ,3ਰੁਪੱਯੇ ਪਾਠੀ ਨੂੰ,ਅੱਠ ਆਨੇ ਇੱਕ ਬਿਹੰਗਮ ਨੂੰ ਅਰਦਾਸ ਕਰਾਏ।ਮੈਂ ਸਰਦਾਰ ਸਾਹਿਬ ਨੂੰ ਵਧਾਈ ਦੇਕੇ ਗੁਰੂ ਮਹਾਰਾਜ ਤੇ ਭੁਜੰਗੀ ਦੀ ਉਮਰਾ ਅਤੇ ਭਾਗ ਉੱਨਤੀ ਲਈ ਬੇਨਤੀ ਕਰਦਾ ਹਾਂ ਜੋ ਅਧਕ ਕਰਨ॥

ਲੇ: ਖਾਲਸੇ ਦਾ ਦਾਸ ਇਕ ਸਿੰਘ
ਡਿੰਗਾ ਜ਼ਿਲਾ ਗੁਜਰਾਤ

## ਗੁਰ ਰੀਤੀ ਅਨੁਸਾਰ ਸ਼ਾਦੀਆਂ

### ਮੂਸਾ

ਪਿਆਰੇ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥ 21 ਸਾਉਣ ਨੂੰ ਭਾਈ ਖੁਸ਼ਾਲ ਸਿੰਘ ਜੀ ਦੀ ਬੀਬੀ ਦੀ ਸ਼ਾਦੀ ਗੁਰ ਰੀਤੀ ਨਾਲ ਹੋਈ ਇਸ ਮੌਕੇ ਪਰ ਭਾਈ ਭਗਤ ਸਿੰਘ ਜੀ ਜੋ ਚੀਨ ਤੇ ਆਏ ਹੋਏ ਹਨ ਬੁਲਾਏ ਗਏ ਸੇ ਇਨ੍ਹਾਂ ਨੇ ਆਕੇ ਉਪਦੇਸ਼ ਕੀਤੇ ਪਰੰਤੂ ਮੌਕੇ ਪਰ ਨੱਗ੍ਹ ਦੇ ਜ਼ਿਮੀਂਦਾਰ ਅਰ ਲੜਕੀ ਦੀ ਮਾਈ ਇਸ ਧਰਮ ਕਾਰਜ ਪਰ ਵਿਗੜ ਬੈਠੇ ਪ੍ਰੰਤੂ ਗੁਰੂ ਦੀ ਕ੍ਰਿਪਾ ਨਾਲ ਕਾਰਜ ਸਿੱਧ ਹੋ ਗਯਾ॥

ਲੇ: ਇੱਕ ਸਿੰਘ ਦ੍ਰਿਸ਼ਟਾ
ਨੱਗ੍ਹ ਮੂਸਾ
ਤਾਸੀਲ ਤਰਨਤਾਰਨ

### ਚੀਮੇਂ

ਪਯਾਰੇ ਐਡੀਟਰ ਸਾਹਿਬ ਇਹ ਸ਼ਾਦੀ ਭਾਈ ਹਵੇਲਾ ਸਿੰਘ ਦੀ ਕੰਨਯਾ ਦੀ ਸੀ ਜਿਸ ਵਿੱਚ ਕੋਈ ਅੰਨਮਤੀ ਰੀਤੀ ਨਹੀਂ ਹੋਈ,ਦੋਨਾਂ ਪਾਸਿਆਂ ਤੇ ਸ਼ਬਦਾਂ ਨਾਲ ਹੀ ਕਾਰਵਾਈ ਕੀਤੀ ਗਈ। ਇਹ ਸ਼ਾਦੀ 19 ਸਾਉਨ ਨੂੰ ਹੋਈ ਇਸ ਸਮੇਂ ਪਰ ਹੋਰ ਨੱਗਰਾਂ ਦੀ ਸੰਗਤ ਅਤੇ ਭਾਈ ਨੰਦ ਸਿੰਘ ਜੀ ਗਯਾਨੀ ਨੂਰ ਪੁਰੀਏ,ਦਸੌਂਦਾ ਸਿੰਘ ਨੰਬਰਦਾਰ,ਦੇਵਾ ਸਿੰਘ ਜੀ,ਵਧਾਵਾ ਸਿੰਘ ਜੀ,ਵਸਾਵਾ ਸਿੰਘ ਜੀ ਬੂਟਾ ਸਿੰਘ ਜੀ,ਸੋਹਣ ਸਿੰਘ ਜੀ,ਮੁਕਦਮ ਸਿੰਘ ਜੀ ਅਸਵਾਰ,ਹਜ਼ਾਰਾ ਸਿੰਘ ਜੀ,ਸਰਦਾਰ ਫਤੇ ਸਿੰਘ ਜੀ ਅਤੇ ਭਾਈ ਮੱਘਰ ਸਿੰਘ ਜੀ ਆਦਿਕ ਖਾਲਸਾ ਨੇ ਵੱਡੀ ਹੀ ਸਹਾਇਤਾ ਦਿੱਤੀ, ਆਸ਼ਾ ਹੈ ਜੋ ਇਸ ਦੇਸ ਮਾਝੇ ਵਿੱਚ ਹੁਣ ਜ਼ਰੂਰ ਹੀ ਧਰਮ ਪ੍ਰਚਾਰ ਹੋਵੇਗਾ॥

ਲੇ:ਦਾਸ ਆਤਮਾ ਸਿੰਘ
ਚੀਮੇਂ ਕਲਾ
ਜ਼ਿਲਾ ਅੰਮ੍ਰਿਤਸਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

ਇਸ ਸੰਸਾਰ ਪਰ ਬਹੁਤ ਸਾਰੇ ਪ੍ਰਾਣੀ ਅਪਨੇ-2 ਭਾਵਾਂ ਦੁਆਰੇ ਅਕਾਲ ਪੁਰਖ ਦਾ ਅਰਾਧਨ ਕਰਦੇ ਹਨ, ਅਤੇ ਉਸ ਦਾ ਫਲ ਸੰਸਾਰਕ ਸੁਖਾਂ ਦੀ ਪ੍ਰਾਪਤੀ ਯਾ ਨਰਕ ਆਦਿਕ ਕਲੇਸ਼ਾਂ ਦੀ ਨਿਵਰਤੀ ਜਾਨਦੇ ਹਨ,ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ, ਉਸ ਅਕਾਲ ਪੁਰਖ ਦਾ ਸਮਰਨ ਅਧਯਾਤਮਕ ਜੀਵਨ ਦਾ ਸਾਧਨ ਕਥਨ ਕੀਤਾ ਹੈ, ਯਥਾ:-

*ਆਸਾ ਮਹਲਾ 1॥*

*ਆਖਾ ਜੀਵਾ ਵਿਸਰੈ ਮਰਿਜਾਓ॥ ਆਖਣਿ ਅਓਖਾ ਸਾਚਾ ਨਾਉ॥ਸਾਚੇ ਨਾਮਕੀ ਲਾਗੈ ਭੂਖ॥ ਉਤ ਭੂਖੈ ਖਾਇ ਚਲੀਅਹਿ ਦੂਖ॥1॥ਸੋ ਕਿਉ ਵਿਸਰੈ ਮੇਰੀ ਮਾਇ॥ ਸਾਚਾ ਸਾਹਿਬ ਸਾਚੈਨਾਇ॥1॥ਰਹਾਉ॥ ਸਾਚੇ ਨਾਮ ਕੀ ਤਿਲੁ ਵਡਿਆਈ॥ ਆਖ ਥਕੇ ਕੀਮਤਿ ਨਹੀਂ ਪਾਈ॥ਜੇ ਸਭਿ ਮਿਲਕੇ ਆਖਣ ਪਾਹਿ॥ ਵਡਾ ਨ ਹੋਵੈ ਘਾਟਿ ਨ ਜਾਇ॥2॥ ਨਾ ਉਹ ਮਰੈ ਨ ਹੋਵੈ ਸੋਗੁ॥ ਦੇਂਦਾ ਰਹੈ ਨ ਚੂਕੇ ਭੋਗੁ॥ ਗੁਣੁ ਏਹੋ ਹੋਰ ਨਾਹੀ ਕੋਇ॥ਨਾਕੋ ਹੋਆ ਨਾਕੋ ਹੋਇ॥3॥ ਜੇ ਵਡ ਆਪਿ ਤੇ ਵਡ ਤੇਰੀ ਦਾਤਿ॥ਜਿਨਿ ਦਿਨੁ ਕਰਕੈ ਕੀਤੀ ਰਾਤਿ॥ਖਸਮ ਵਿਸਾਰਹਿ ਤੇ ਕਮ ਜਾਤਿ॥ ਨਾਨਕ ਨਾਵੈ ਬਾਝੁ ਸਨਾਤਿ"॥*

ਇਸ ਪਵਿੱਤ੍ਰ ਸ਼ਬਦ ਵਿੱਚ ਗੁਰੂ ਜੀ ਨੇ ਇਨ੍ਹਾਂ ਸੰਸਾਰਕ ਜੀਵਾਂ ਲਈ ਸੱਚੇ ਜੀਵਨ ਦਾ ਉਪਦੇਸ਼ ਕੀਤਾ ਹੈ ਕਿ ਹੇ ਪ੍ਰਾਣੀਓ ਅਕਾਲ ਪੁਰਖ ਦਾ ਅਰਾਧਨ ਹੀ ਆਪਦੀ ਸੱਚੀ ਜ਼ਿੰਦਗੀ ਹੈ,ਅਤੇ ਉਸ ਦਾ ਭੁੱਲ ਜਾਣਾ ਹੀ ਤੁਹਾਡੀ ਮ੍ਰਿਤੂ ਦਾ ਸਾਧਨ ਹੈ, ਕਿਉਂਕਿ ਸੰਪੂਰਨ ਜੀਵਾਂ ਦੀ ਜੀਵਨ ਸ਼ਕਤੀ ਓਹੋ ਮਹਤਨ ਸ਼ਕਤੀ ਹੈ,ਜਿਸ ਦਾ ਵਿਸਾਰ ਦੇਣਾ ਹੀ ਇਨ੍ਹਾਂ ਦੀ ਮੌਤ ਸਮਝੀ ਜਾਂਦੀ ਹੈ, ਪਰੰਤੂ ਉਸ ਪਰਮਾਤਮਾਂ ਦਾ,ਜੋ ਸੱਤਰੂਪ ਹੈ,ਅਰਾਧਨ ਕਰਨਾ ਅਤਿ ਕਠਨ ਹੈ ਜਿਸਤੇ ਮਨ ਦੀ ਬਿਰਤੀ ਜੋ ਉਸ ਦੇ ਮਹਾਨ ਸਰੂਪ ਦਾ ਚਿੰਤਨ ਕਰਨ ਵਾਲੀ ਹੈ ਸੋ ਸੰਸਾਰਕ ਪਦਾਰਥਾਂ ਵਿੱਚ ਲੰਪਟ ਹੋਨੇ ਦੇ ਕਾਰਨ ਉਸ ਥੋਂ ਬੇਮੁਖ ਰਹਿੰਦੀ ਹੈ,ਜਿਸ ਤੇ ਓਹੋ ਉਸ ਦੇ ਮਨਨ ਕਰਨ ਦਾ ਪ੍ਰਤਿ ਬੰਧਕ ਹੋ ਜਾਂਦੀ ਹੈ॥ਪਰੰਤੂ ਜੇ ਇਸ ਪੁਰਖ ਦੇ ਰਿਦੇ ਵਿੱਚ ਉਸ ਸੱਤ ਸਰੂਪ ਪਰਮਾਤਮਾ ਦੀ ਇੱਛਾ ਅਰਥਾਤ ਲਗਨ ਦੀ ਭੁੱਖ ਲੱਗ ਜਾਂਵੇ, ਤਦ ਉਸ ਦੇ ਉਦੈ ਹੋਨ ਤੇ ਹੀ ਸੰਸਾਰਕ ਆਧਬਿਆਧ ਆਦਿਕ ਜੋ ਦੁਖ ਅਰਥਾਤ ਕਲੇਸ਼ ਹਨ ਤੁਰਤ ਹੀ ਦੂਰ ਹੋ ਜਾਂਦੇ ਹਨ,ਇਸ ਵਾਸਤੇ ਹੇ ਮਹਾਤਮਾਂ ਪੁਰਖੋ ਓਹ ਪਰਮਾਤਮਾ ਆਪ ਤੇ ਕਿਸ ਤਰ੍ਹਾਂ ਵਿਸਰ ਸਕਦਾ ਹੈ ਜੋ ਸਭ ਦਾ ਸੱਚਾ ਅਦਪਤਿ ਅਤੇ ਸੱਚੀ ਸ਼ੋਭਾ ਦੀ ਨਿਧੀ ਹੈ, ਕਿੰਤੂ ਉਸ ਦੇ ਸੱਚੇ ਪਵਿਤ੍ਰ ਨਾਮ ਦੀ ਇੱਕ ਰੰਚਕ ਮਾਤ੍ਰ ਭੀ ਸੋਭਾ ਯਾ ਮਹਤਤਾ ਆਖਦੇ 2 ਸਭ ਲੋਗ ਥਕ ਗਏ ਹਨ ਪਰੰਤੂ ਫਿਰ ਭੀ ਉਸ ਦੀ ਕੀਮਤ ਨਹੀਂ ਪਾ ਸਕੇ,ਜਿਸ ਦਾ ਕਾਰਨ ਇਹ ਹੈ ਕਿ ਜੇ ਸੰਪੂਰਣ ਸ੍ਰਿਸ਼ਟੀ ਦੇ ਜੀਵ ਭੀ ਇਕੱਤ੍ਰ ਹੋਕੇ ਉਸ ਦੀ ਸੋਭਾ ਯਾ ਮਹਤਤਾ ਦਾ ਕਥਨ ਕਰਨ ਲੱਗ ਜਾਨ,ਤਦ ਉਸ ਨਾਲ ਨਾ ਕੋਈ ਹਾਨੀ ਪਹੁੰਚਦੀ ਹੈ, ਇਸ ਦਾ ਭਾਵ ਇਹ ਹੈ ਕਿ ਜਿਸ ਤਰ੍ਹਾਂ ਸੰਸਾਰਕ ਜੀਵਾਂ ਨੂੰ ਉਸਤਤੀ ਤੇ ਲਾਭ ਅਰ ਨਿੰਦਾ ਤੇ ਹਾਨੀ ਦੀ ਸੰਭਾਵਨਾ ਹੈ ਐਸੀ ਅਕਾਲ ਪੁਰਖ ਨੂੰ ਨਹੀਂ ਹੈ॥ਫਿਰ ਉਹ ਈਸ਼ਵਰ ਤਿੰਨੇ ਕਾਲ ਅਮਰ ਹੈ ਜਿਸਤੇ ਨਾ ਉਹ ਹੀ ਹੁੰਦਾ ਹੈ ਅਤੇ ਨਾ ਉਸਦੇ ਕਦੇ ਸੋਗ ਹੀ ਆਉਂਦਾ ਹੈ,ਜੈਸਾ ਕਿ ਸੰਸਾਰਕ ਜੀਵਾਂ ਵਿੱਚ ਦੇਖਯਾ ਜਾਂਦਾ ਹੈ॥ਪਰੰਤੂ ਉਹ ਸੰਪੂਰਨ ਸ੍ਰਿਸ਼ਟੀ ਦਾ ਦਾਤਾ ਹੈ ਜਿਸਤੇ ਚਰਾਚਰ ਜੀਵਾਂ ਨੂੰ ਉਨ੍ਹਾਂ ਦਾ ਹਿਸਾ ਦੇ ਰਿਹਾ ਹੈ ਕਿੰਤੂ ਉਹ ਕਿਸੇ ਦੇ ਵਖਰੇ ਨੂੰ ਭੁਲਦਾ ਨਹੀਂ ਹੈ ਅਰਥਾਤ ਸਭਦਾ ਗਯਾਤਾ ਹੋਕੇ ਸਭ ਜਗ੍ਹਾ ਪਰ ਵਰਤਾ ਰਿਹਾ ਹੈ ਜਿਸਤੇ ਉਸ ਅਕਾਲ ਪੁਰਖ ਦਾ ਸਭਤੇ ਵਧਕੇ ਏਹੋ ਗੁਣ ਹੈ ਸਭ ਦਾ ਗਯਾਤਾ ਹੋਣੇ ਤੇ ਸ੍ਵਗਯ ਹੈ ਜਿਸਦੇ ਬਰਾਬਰ ਨਾ ਕਿਸੇ ਦਾ ਕੋਈ ਗੁਣ ਹੋਇਆ ਹੈ ਅਤੇ ਨਾ ਹੋਵੇਗਾ,ਇਸਤੇ ਬਿਨਾਂ ਉਸਦੀ ਇਕ ਵੱਡੀ ਭਾਰੀ ਸਿਫਤ ਹੈ ਕਿ ਉਹ ਜਿਤਨਾ ਆਪ ਵਡਾ ਹੈ ਉਤਨੀ ਹੀ ਉਸਦੀ ਦਾਤ ਅਰਥਾਤ ਬਖਸ਼ਸ਼ ਵੱਡੀ ਹੈ ਜਿਸਦਾ ਦ੍ਰਿਸ਼ਟਾਂਤ ਉਸਦਾ ਦਿਨ ਅਤੇ ਰਾਤ ਦਾ ਸਾਉਨਾ ਹੈ ਜਿਸਤੇ ਸੰਸਾਰ ਵਿੱਚ ਅਜੇਹਾ ਕੋਈ ਸਮਰੱਥ ਨਹੀਂ ਹੈ ਜੋ ਇਤਨਾ ਪ੍ਰਕਾਸ਼ ਅਤੇ ਅੰਧੇਰਾ ਬਨਾ ਸਕੇ ਇਸ ਵਾਸਤੇ ਐਸੇ ਸਮਰੱਥਾ ਵਾਲੇ ਮਾਲਕ ਨੂੰ ਜੋ ਪ੍ਰਾਣੀ ਵਿਸਾਰਦਾ ਹੈ ਸੋ ਕਮਜ਼ਾਤ ਸਮਝਨਾ ਚਾਹੀਦਾ ਹੈ ਫਿਰ ਉਸਦੇ ਅਰਾਧਨ ਤੇ ਬਿਨਾਂ ਇੱਕ ਚੰਡਾਲ ਦੇ ਤੁਲ ਸਮਝਨਾ ਜੋਗ ਹੈ॥ਇਸ ਪਵਿੱਤ੍ਰ ਸ਼ਬਦ ਵਿੱਚ ਪਰਗਟ ਕਰ ਦਿੱਤਾ ਹੈ ਕਿ ਸੱਚਾ ਜੀਵਨ ਕੇਵਲ ਅਕਾਲ ਪੁਰਖ ਦਾ ਸਿਮਰਨ ਹੀ ਹੈ।ਕਿਆ ਇਸ ਸ਼ਬਦ ਦੇ ਤਾਤ ਪਰਜ ਨੂੰ ਸਮਝਨ ਵਾਲੇ ਭੀ ਕਦੇ ਕਿਸੇ ਹੋਰ ਦੇ ਮਗਰ ਭਟਕਦੇ ਫਿਰਨਗੇ॥



ਜੁਲਾਈ ਮਹੀਨੇ ਭਾਈ ਮਨੀ ਸਿੰਘ ਜੀ ਦੀ ਸ਼ਹਾਦਤ 'ਤੇ ਵਿਸ਼ੇਸ਼

# ਬੰਦ-ਬੰਦ ਕਟਵਾਉਣ ਵਾਲੇ ਸਿਦਕੀ ਯੋਧੇ ਸ਼ਹੀਦ ਭਾਈ ਮਨੀ ਸਿੰਘ ਜੀ

ਇੱਕਵਾਕ ਸਿੰਘ ਪੱਟੀ

ਸਿੱਖ ਕੌਮ ਸ਼ਹੀਦਾਂ ਦੀ ਕੌਮ ਹੈ। ਸਿੱਖ ਇਤਿਹਾਸ ਸ਼ਹੀਦਾਂ ਦਾ ਇਤਿਹਾਸ ਹੈ। ਸਿੱਖ ਕੌਮ ਨੇ ਉਹ ਮਰਜੀਵੜੇ ਪੈਦਾ ਕੀਤੇ ਜਿਹਨਾਂ ਨੇ ਕੇਵਲ ਆਪਣੇ ਤੱਕ ਹੀ ਨਹੀਂ ਸ਼ਹੀਦੀ ਪ੍ਰਾਪਤ ਕੀਤੀ ਸਗੋਂ ਉਹਨਾਂ ਦਾ ਪੂਰਾ ਪਰਿਵਾਰ ਵੀ ਸ਼ਹਾਦਤਾਂ ਪੀਣ ਵਾਲਾ ਸੀ। ਜਿਸਦੀ ਮਿਸਾਲ ਸੰਸਾਰ ਭਰ ਦੇ ਇਤਿਹਾਸ ਵਿੱਚ ਲੱਭਣੀ ਮੁਸ਼ਕਿਲ ਹੈ। ਸਿੱਖੀ ਨੂੰ ਨੇਸਤੋ ਨਾਬੂਦ ਕਰਨ ਲਈ ਸਮੇਂ ਦੇ ਹਾਕਮਾਂ ਨੇ ਅਨੇਕਾਂ ਕੋਝੀਆਂ ਚਾਲਾਂ ਚੱਲੀਆਂ, ਅਨੇਕਾਂ ਤਰ੍ਹਾਂ ਦੇ ਆਮਾਣਵੀ ਤਸੀਹੇ ਗੁਰੂ ਦੇ ਸਿੱਖਾਂ ਨੂੰ ਦਿੱਤੇ ਗਏ, ਸਿੱਖਾਂ ਦੇ ਸਿਰਾਂ ਦੇ ਮੁੱਲ ਰੱਖੇ ਗਏ, ਗੁਰੂ ਨੂੰ ਗੁੜ ਕਹਿਣ ਦਾ ਹੁਕਮ ਤੱਕ ਦਿੱਤਾ ਗਿਆ, ਪਰ ਧੰਨ ਸੀ, ਉਸ ਸਮੇਂ ਦੀ ਸਿੱਖੀ, ਸਿੱਖੀ ਸਿਦਕ ਅਤੇ ਗੁਰੂ ਦੇ ਸਿੱਖ। ਜਿੰਨ੍ਹਾਂ ਨੇ ਸਿਰ-ਧੜ ਦੀ ਬਾਜ਼ੀ ਲਗਾਉਂਦਿਆਂ ਆਪਾ ਤਾਂ ਕੁਰਬਾਨ ਕਰ ਲਿਆ ਪਰ ਜ਼ਾਲਮਾਂ ਦਾ ਹੁਕਮ ਮੰਨ ਕੇ ਗੁਰਮਤਿ ਦੇ ਅਸੂਲਾਂ ਨਾਲ ਸਮਝੌਤਾ ਨਾ ਕੀਤਾ ਅਤੇ ਸ਼ਹਾਦਤਾਂ ਦਾ ਜਾਮ ਹੱਸਦੇ-ਹੱਸਦੇ ਪੀ ਗਏ। ਐਸੇ ਹੀ ਮਹਾਨ ਸ਼ਹੀਦਾਂ ਵਿੱਚੋਂ ਸਨ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਸ਼ਹੀਦ। ਭਾਈ ਮਨੀ ਸਿੰਘ ਜੀ ਦੇ ਜਨਮ ਮਿਤੀ ਬਾਰੇ ਵਿਦਵਾਨਾਂ ਵਿੱਚ ਕਾਫੀ ਮਤਭੇਦ ਪਾਏ ਜਾ ਰਹੇ ਹਨ। ਸੇਵਾ ਸਿੰਘ ਜੀ ਦੀ ਲਿਖਤ ਸ਼ਹੀਦ ਬਿਲਾਸ ਦੇ ਅਨੁਸਾਰ ਭਾਈ ਮਨੀ ਸਿੰਘ ਜੀ ਦਾ ਜਨਮ ੧੦ ਮਾਰਚ ੧੬੪੪ ਈ: (੧ ਚੇਤ, ਸੁਦੀ ਦੁਆਦਸ਼ੀ, ਐਤਵਾਰ, ਸੰਮਤ ੧੭੦੧) ਨੂੰ ਪਿੰਡ ਅਲੀਪੁਰ, ਜਿਲ੍ਹਾ ਮੁਜੱਫਰਗੜ੍ਹ, ਪੱਛਮੀ ਪਾਕਿਸਤਾਨ ਵਿੱਚ ਭਾਈ ਮਾਈਦਾਸ ਦੇ ਗ੍ਰਿਹਿ ਵਿਖੇ ਮਾਤਾ ਮਧਰੀ ਬਾਈ ਦੀ ਕੁਖੋਂ ਹੋਇਆ। ਆਪ ਜੀ ਦੇ ਦਾਦਾ ਭਾਈ ਬਲੂ ਰਾਇ ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਗਬਿੰਦ ਸਾਹਿਬ ਜੀ ਨਾਲ ਸੰਨ ੧੬੨੮ ਨੂੰ ਤੁਰਕਾਂ ਨਾਲ ਜੰਗ ਕਰਦੇ ਅੰਮ੍ਰਿਤਸਰ ਵਿਖੇ ਸ਼ਹੀਦੀ ਪ੍ਰਾਪਤ ਕਰ ਗਏ ਸਨ। ਭਾਈ ਮਨੀ ਸਿੰਘ ਜੀ ਦੇ ੧੨ ਭਰਾਵਾਂ ਵਿੱਚੋਂ ਅਮਰ ਚੰਦ ਨੂੰ ਛੱਡ ਕੇ (ਕਿਉਂਕਿ ਉਹ ਛੋਟੀ ਉਮਰ ਵਿੱਚ ਹੀ ਅਕਾਲ ਚਲਾਣਾ ਕਰ ਗਏ ਸਨ।) ੧੧ ਭਰਾਵਾਂ ਨੇ ਸਿੱਖੀ ਸਿਧਾਂਤਾਂ ਦੀ ਖ਼ਾਤਿਰ ਸ਼ਹਾਦਤਾਂ ਪ੍ਰਾਪਤ ਕੀਤੀਆਂ। ਇੱਥੇ ਹੀ ਬੱਸ ਨਹੀਂ ਸਿੱਖੀ ਦੀ ਖਾਤਰ ਆਪ ਜੀ ਦੇ ੧੦ ਸਪੁੱਤਰਾਂ ਵਿੱਚੋਂ ਵੀ ੭ ਪੁੱਤਰਾਂ ਨੇ ਸ਼ਹਾਦਤਾਂ ਦਾ ਜਾਮ ਪੀਂਦਿਆਂ ਇਸ ਗੁਰੂ ਵਾਕ ਨੂੰ ਸੱਚ ਕਰ ਵਿਖਾਇਆ

ਜਉ ਤਉ ਪ੍ਰੇਮ ਖੇਲਣ ਕਾ ਚਾਉ, ਸਿਰੁ ਧਰਿ ਤਲੀ ਗਲੀ ਮੇਰੀ ਆਉ॥

ਇਤੁ ਮਾਰਗਿ ਪੈਰੁ ਧਰੀਜੈ, ਸਿਰੁ ਦੀਜੈ ਕਾਣਿ ਨ ਕੀਜੈ॥

(ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ ੧੪੧੨)

ਇਹ ਹੈ ਸਿੱਖ ਇਤਿਹਾਸ ਦੀਆਂ ਅਦੁੱਤੀ ਅਤੇ ਲਾ-ਮਿਸਾਲ ਸ਼ਹਾਦਤਾਂ ਵਿੱਚੋਂ ਇੱਕ ਜਿਸ ਵਿੱਚ ਭਾਈ ਮਨੀ ਸਿੰਘ ਜੀ ਦੇ ਦਾਦਾ ਜੀ ਸ਼ਹੀਦ, ੧੧ ਭਰਾ ਸ਼ਹੀਦ, ੭ ਪੁੱਤਰ ਸ਼ਹੀਦ। ਇਹੀ ਕਾਰਨ ਹੈ ਕਿ ਅੱਜ ਇੱਕ ਸਾਬਤ ਸੂਰਤ ਦਸਤਾਰਧਾਰੀ ਸਿੱਖ ਦਾ ਸਿਰ ਫ਼ਖਰ ਨਾਲ ਉੱਚਾ ਰਹਿੰਦਾ ਹੈ ਅਤੇ ਆਪਣੇ ਆਪ ਵਿੱਚ ਮਾਣ ਮਹਿਸੂਸ ਕਰਦਾ ਹੋਇਆ, ਇਹਨਾਂ ਮਹਾਨ ਸ਼ਹਾਦਤਾਂ ਦੇ ਅੱਗੇ ਸਿਰ ਝੁਕਾਉਂਦਾ ਹੈ। ਭਾਈ ਮਨੀ ਸਿੰਘ ਜੀ ਇੱਕ ਅਜਿਹੀ ਸਖਸ਼ੀਅਤ ਸਨ ਜਿਹਨਾਂ ਦੀ ਜੀਵਨ ਜੁਗਤ ਤੋਂ ਸਾਨੂੰ ਸਿਰਫ ਇੱਕ ਸੁਚੱਜੇ, ਉਸਾਰੂ ਜੀਵਨ ਦੀ ਹੀ ਸੇਧ ਨਹੀਂ ਮਿਲਦੀ, ਸਗੋਂ ਧਰਮ, ਕੌਮ, ਸਿਧਾਤਾਂ, ਗੁਰੂ ਸਾਹਿਬਾਨ ਦੁਆਰਾ ਪ੍ਰਾਪਤ ਹੋਈ ਸਿੱਖੀ ਖਾਤਰ ਸੁਚੱਜੇ ਮਰਨ ਦਾ ਢੰਗ ਵੀ ਦੱਸਦੀ ਹੈ। ਆਪ ਜੀ ਨੇ ਗੁਰੂ ਹਰਰਾਇ ਸਾਹਿਬ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਗੁਰੂ ਸਾਹਿਬਾਂ ਦੇ ਦਰਸ਼ਨ ਕੀਤੇ। ਆਪ ਜੀ ਦਾ ਪਹਿਲਾ ਨਾਮ ਮਨੀਆਂ ਸੀ, ਜੋ ਅੰਮ੍ਰਿਤ ਦੀ ਪਵਿੱਤਰ ਦਾਤ ਪ੍ਰਾਪਤ ਕਰਨ ਤੋਂ ਬਾਅਦ ਭਾਈ ਮਨੀ ਸਿੰਘ ਜੀ ਦੇ ਰੂਪ ਵਿੱਚ ਬਦਲਿਆ। ਦਸਮੇਸ਼ ਪਿਤਾ ਜੀ ਨੇ ਆਪ ਜੀ ਨੂੰ ਦੀਵਾਨ ਦੀ ਉਪਾਧੀ ਬਖਸ਼ਸ਼ ਕੀਤੀ।

ਜਦ ਸਤਿਗੁਰੂ ਜੀ ਨੇ ਆਪ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸੇਵਾ ਸੰਭਾਲ ਲਈ ਅੰਮ੍ਰਿਤਸਰ ਭੇਜਿਆ ਤਾਂ ਆਪ ਜੀ ਨੇ ਸੱਭ ਤੋਂ ਪਹਿਲਾਂ ਉੱਥੇ ਚੱਲਦੀ ਸੋਢੀਆਂ ਦੀ ਮਰਿਯਾਦਾ ਬੰਦ ਕਰਵਾ ਕੇ ਗੁਰੂ ਮਰਿਯਾਦਾ ਆਰੰਭ ਕਰਵਾਈ। ਆਪ ਜੀ ਸ੍ਰੀ ਹਰਿਮੰਦਰ ਸਾਹਿਬ ਦੇ ਤੀਸਰੇ ਗ੍ਰੰਥੀ ਸਿੰਘ ਸਨ । ਪਹਿਲੇ ਬਾਬਾ ਬੁੱਢਾ ਜੀ, ਦੂਜੇ ਭਾਈ ਗੁਰਦਾਸ ਜੀ ਅਤੇ ਤੀਸਰੇ ਆਪ ਜੀ ਸਨ।

ਜਦੋਂ ਕੌਮ ਦੇ ਪਹਿਲੇ ਬਾਦਸ਼ਾਹ ਬਾਬਾ ਬੰਦਾ ਸਿੰਘ ਬਹਾਦਰ ਦੀ ਬਾ-ਕਮਾਲ ਸ਼ਹਾਦਤ ਤੋਂ ਬਾਅਦ ਕੌਮ ਦੋ ਹਿੱਸਿਆਂ, ਬੰਦਈ ਖ਼ਾਲਸਾ ਅਤੇ ਤੱਤ ਖ਼ਾਲਸਾ ਵਿੱਚ ਵੰਡੀ ਗਈ। ਕਿਉਂਕਿ ਸ਼ਰਧਾ ਵੱਸ ਕੁੱਝ ਸਿੰਘਾਂ ਨੇ ਬਾਬਾ ਬੰਦਾ ਸਿੰਘ ਜੀ ਨੂੰ ਗਿਆਰਵਾਂ ਗੁਰੂ ਮੰਨਣਾ ਸ਼ੁਰੂ ਕਰ ਦਿੱਤਾ ਅਤੇ ਆਪਣੇ ਆਪ ਨੂੰ ਬੰਦਈ ਖ਼ਾਲਸਾ ਕਹਾਉਣਾ ਸ਼ੁਰੂ ਕਰ ਦਿੱਤਾ ਸੀ। ਇਸ ਲਹਿਰ ਦਾ ਮੁੱਖ ਆਗੂ ਭਾਈ ਅਮਰ ਸਿੰਘ ਮਹੰਤ ਖੇਮਕਰਨੀਆਂ ਸੀ। ਇਹ ਇੱਕ ਦੂਜੇ ਨੂੰ ਮਿਲਣ ਸਮੇਂ 'ਫ਼ਤਹਿ ਦਰਸ਼ਨ' ਬੁਲਾਉਂਦੇ ਸਨ। ਦੂਜੇ ਪਾਸੇ ਤੱਤ ਖ਼ਾਲਸੇ ਵਾਲੇ ਸੀ, ਜੋ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਗੁਰੂ ਮੰਨਦੇ ਸਨ ਅਤੇ ਗੁਰ ਫ਼ਤਹਿ ਦੀ ਸਾਂਝ ਹੀ ਪਾਉਂਦੇ ਸਨ। ਦੋਵੇਂ ਧਿਰਾਂ ਆਪਣੇ ਆਪ ਨੂੰ ਗੁਰਦੁਆਰਾ ਪ੍ਰਬੰਧ ਸੰਭਾਲਣ ਲਈ ਦਾਅਵੇਦਾਰ ਬਣ ਚੁੱਕੀਆਂ ਸਨ। ਹਕੂਮਤ ਵੀ ਸਮਝਦੀ ਸੀ ਕਿ ਹੁਣ ਸਿੰਘ ਆਪਸ ਵਿੱਚ ਲੜ ਮਰਨਗੇ ਅਤੇ ਸਾਡੀ ਚਿੰਤਾ ਮੁਕੂਗੀ। ਜਦ ਅੰਦਰ ਖਾਤੇ ਚੱਲ ਰਹੇ ਇਸ ਝਗੜੇ ਦੀ ਸੂਹ ਮਾਤਾ ਸੁੰਦਰ ਕੌਰ ਜੀ ਨੂੰ ਲੱਗੀ ਤਾਂ ਉਹਨਾਂ ਨੇ ਭਾਈ ਮਨੀ ਸਿੰਘ ਜੀ ਨੂੰ ਸਦੀਵੀਂ ਹੱਲ ਲੱਭਣ ਦੀ ਡਿਊਟੀ ਸੌਂਪੀ। ਭਈ ਮਨੀ ਸਿੰਘ ਜੀ ਨੇ ਦੋਵੇਂ ਧਿਰਾਂ ਨੂੰ ਹਰਿ ਕੀ ਪਉੜੀ ਸੱਦਾ ਭੇਜਿਆ ਤਾਂ ਕਿ ਕੋਈ ਯੋਗ ਫੈਸਲਾ ਕੀਤਾ ਜਾ ਸਕੇ। ਭਾਈ ਮਨੀ ਸਿੰਘ ਜੀ ਨੇ ਇੱਕ ਪਰਚੀ ਤੇ ਬੰਦਈ ਖਾਲਸੇ ਦਾ ਨਾਅਰਾ 'ਫ਼ਤਹਿ ਦਰਸ਼ਨ' ਅਤੇ ਦੂਜੀ ਪਰਚੀ ਤੇ ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥ ਲਿਖ ਕੇ ਅੰਮ੍ਰਿਤ ਸਰੋਵਰ ਵਿੱਚ ਸੁੱਟ ਦਿੱਤੀਆਂ ਅਤੇ ਫੈਸਲਾ ਕੀਤਾ ਕਿ ਜਿਸਦੀ ਪਰਚੀ ਪਹਿਲਾਂ ਤਰ ਕੇ ਉੱਪਰ ਆਵੇਗੀ, ਉਸ ਨੂੰ ਹੀ ਗੁਰਦੁਆਰਿਆਂ ਦੀ ਸੰਭਾਲ ਦਾ ਆਗੂ ਮੰਨ ਲਿਆ ਜਾਵੇਗਾ।

ਕਾਰਣ ਕਰਤੇ ਵਸਿ ਹੈ......... ਦੇ ਮਹਾਂਵਾਕ ਅਨੁਸਾਰ ਰੱਬ ਵੱਲੋਂ ਹੀ ਵਾਹਿਗੁਰੂ ਜੀ ਕੀ ਫ਼ਤਹਿ ਵਾਲੀ ਪਰਚੀ ਪਹਿਲਾਂ ਤਰ ਕੇ ਉੱਪਰ ਆ ਗਈ । ਜੈਕਾਰੇ ਛੱਡੇ ਗਏ ਅਤੇ ਭਾਈ ਜੀ ਦੀ ਸਿਆਣਪ ਦੀ ਬਦੌਲਤ ਭਰਾਵਾਂ ਹੱਥੋਂ ਭਰਾਵਾਂ ਦਾ ਖੂਨ ਡੁਲਣੋਂ ਬੱਚ ਗਿਆ। ਇਹ ਸੀ ਭਾਈ ਮਨੀ ਸਿੰਘ ਜੀ ਵਰਗੇ ਕੌਮ ਦੇ ਆਗੂਆਂ ਦੀ ਸਿੱਖ ਕੌਮ ਨੂੰ ਇੱਕ ਮੁੱਠ ਕਰਨ ਅਤੇ ਕੌਮ ਵਿੱਚ ਏਕਤਾ ਪੈਦਾ ਕਰਨ ਲਈ ਕੀਤੀ ਗਈ ਯੋਗ ਅਗਵਾਈ।

ਭਾਈ ਮਨੀ ਸਿੰਘ ਜੀ ਨੇ ਦੀਵਾਲੀ ਦੇ ਮੌਕੇ ਸਰਬੱਤ ਖ਼ਾਲਸਾ ਸੱਦਣ ਦਾ ਮੰਨ ਬਣਾਇਆ ਤਾਂ ਕਿ ਕੌਮ ਦੇ ਉਸਾਰੂ ਹਿੱਤ ਲਈ ਸੋਚਦਿਆਂ ਕੁੱਝ ਨਵੇਂ ਉਪਰਾਲੇ ਸਾਂਝੇ ਰੂਪ ਵਿੱਚ ਕੀਤੇ ਜਾ ਸਕਣ। ਅਤੇ ਕੌਮ ਦੀ ਚੜ੍ਹਦੀ ਕਲਾ ਲਈ ਠੋਸ ਪ੍ਰੋਗਰਾਮ ਉਲੀਕਿਆ ਜਾ ਸਕੇ। ਇਸ ਲਈ ਆਪ ਜੀ ਨੇ ਇਸ ਸਬੰਧੀ ਸਮੇਂ ਦੇ ਹਾਕਮ ਜ਼ਕਰੀਆ ਖਾਨ ਨਾਲ ਗੱਲਬਾਤ ਕੀਤੀ ਅਤੇ ਦੀਵਾਲੀ ਮੌਕੇ ਮੇਲਾ ਲਗਾਉਣ ਦੀ ਇਜ਼ਾਜ਼ਤ ਮੰਗੀ। ਜ਼ਕਰੀਆ ਖਾਨ ਨੇ ਇਜ਼ਾਜ਼ਤ ਦਿੰਦਿਆਂ ਮੇਲੇ ਦੇ ਬਦਲੇ ਵਿੱਚ ੧੦ ਹਜ਼ਾਰ ਟਕੇ (ਰੁਪਏ) ਮੇਲੇ ਦਾ ਟੈਕਸ ਮੰਗਿਆ ਅਤੇ ੧੦ ਦਿਨਾਂ ਤੱਕ ਮੇਲਾ ਲਾਉਣ ਦੀ ਇਜ਼ਾਜ਼ਤ ਦਿੱਤੀ ਗਈ।

ਭਾਈ ਮਨੀ ਸਿੰਘ ਜੀ ਸਮੂਹ ਨਾਨਕ ਨਾਮ ਲੇਵਾ ਸੰਗਤਾਂ ਦੇ ਨਾਮ ਸੰਦੇਸ਼ ਰਾਹੀਂ ਸਰਬੱਤ ਖ਼ਾਲਸਾ ਇੱਕਠਾ ਕਰਨ ਲਈ ਦੂਰ-ਦੁਰਾਡੇ ਵਸਦੇ ਸਿੱਖਾਂ ਨੂੰ ਸੁਨੇਹੇ ਭੇਜ ਦਿੱਤੇ। ਦੂਸਰੇ ਪਾਸੇ ਜ਼ਕਰੀਆ ਖਾਨ ਦੇ ਮਨ ਵਿੱਚ ਮੈਲ ਆ ਗਈ ਅਤੇ ਆਪਣੀ ਔਕਾਤ ਤੇ ਆਉਂਦਿਆਂ ਉਸਨੇ ਵਿਉਂਤ ਘੜ ਲਈ ਕਿ ਕਿਉਂ ਨਾ ਦੀਵਾਲੀ ਦੀ ਰਾਤ ਇੱਕਠੇ ਹੋਏ ਸਮੂਹ ਸਿੱਖਾਂ ਨੂੰ ਤੋਪਾਂ ਨਾਲ ਉਡਾ ਦਿੱਤਾ ਜਾਵੇ। ਸੋ ਸੂਬੇ ਦੀ ਗੰਦੀ ਸੋਚ ਵਿੱਚ ਉਪਜੀ ਇਹ ਵਿਉਂਤ ਤਿਆਰ ਹੋ ਚੁੱਕੀ ਸੀ ਅਤੇ ਇੱਧਰ ਭਾਈ ਮਨੀ ਸਿਮਘ ਜੀ ਅਤੇ ਸਿੰਘਾਂ ਨੂੰ ਸੂਬੇ ਦੀ ਸਾਜ਼ਸ ਦਾ ਪਤਾ ਚੱਲ ਗਿਆ। ਭਾਈ ਮਨੀ ਸਿੰਘ ਜੀ ਨੇ ਤੁਰੰਤ ਇਕੱਠ ਵਿੱਚ ਇਕੱਠੇ ਹੋਣ ਵਾਲੇ ਗੁਰਸਿੱਖਾਂ ਨੂੰ ਮੁੜ ਸੁਨੇਹੇ ਭੇਜ ਦਿੱਤੇ ਅਤੇ ਸੂਬੇ ਦੀ ਨੀਅਤ ਤੋਂ ਜਾਣੂ ਕਰਵਾ ਦਿੱਤਾ। ਪਰ ਫਿਰ ਵੀ ਦੂਰ-ਦੁਰਾਡੇ ਵਸਦੇ ਸਿੱਖਾਂ ਨੂੰ ਸੁਨੇਹਾ ਨਾ ਪੁੱਜਣ ਕਰਕੇ ਉਹ ਦੀਵਾਲੀ ਤੇ ਗੁਰ ਅਸਥਾਨ ਦੇ ਦਰਸ਼ਨਾ ਨੂੰ ਆ ਗਏ ਅਤੇ ਚਾਲ ਅਨੁਸਾਰ ਜ਼ਕਰੀਆਂ ਖਾਨ ਨੇ ਲਖਪਤ ਰਾਇ ਦੇ ਰਾਹੀਂ ਇੱਕਠੇ ਹੋਏ ਸਿੰਘਾਂ ਤੇ ਹੱਲਾ ਬੋਲ ਦਿੱਤਾ। ਦੀਵਾਨ ਨਾ ਲੱਗ ਸਕਿਆ। ਬੇਅੰਤ ਸਿੱਖ ਸ਼ਹੀਦੀਆਂ ਪਰਾਪਤ ਕਰ ਗਏ। ਭਾਈ ਮਨੀ ਸਿੰਘ ਜੀ ਨੇ ਇਸ ਗੱਲ ਦਾ ਜ਼ਕਰੀਆ ਖਾਨ ਨਾਲ ਰੋਸ ਮਨਾਇਆ ਅਤੇ ਇਸ ਕਾਰੇ ਦੀ ਸਖ਼ਤ ਨਿਖੇਧੀ ਕੀਤੀ, ਪਰ ਇਸਦੇ ਉਲਟ ਜ਼ਕਰੀਆ ਖ਼ਾਨ ਨੇ ੧੦੦੦੦ ਟਕੇ ਰਕਮ ਦੀ ਮੰਗ ਕੀਤੀ। ਭਾਈ ਜੀ ਨੇ ਕਿਹਾ ਜਦੋਂ ਇਕੱਠ ਹੀ ਨਹੀਂ ਹੋਇਆ ਤਾਂ ਰੁਪਏ ਕਾਹਦੇ ਤਾਂ ਇਸਦੇ ਇਵਜ਼ ਵਜੋਂ ਭਾਈ ਜੀ ਨੂੰ ਗ੍ਰਿਫਤਾਰ ਕਰ ਲਿਆ ਗਿਆ ਅਤੇ ਜ਼ਬਰੀਂ ਧਰਮ ਬਦਲਣ ਨੂੰ ਕਿਹਾ ਕਿ ਸਿੱਖੀ ਛੱਡ ਕੇ ਮੁਸਲਮਾਨ ਬਣ ਜਾ।

ਇਸ ਸਮੇਂ ਭਾਈ ਸਾਹਿਬ ਜੀ ਦੀ ਉਮਰ ੯੦ਵਿਆਂ ਦੇ ਲਗਭਗ ਪੁੱਜ ਚੁੱਕੀ ਹੋਈ ਸੀ। ਆਪ ਜੀ ਦੇ ਸਾਹਮਣੇ ਅਨੇਕਾਂ ਸਿੱਖਾਂ ਨੂੰ ਸਖ਼ਤ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ ਤਾਂ ਕਿ ਆਪ ਜੀ ਦਾ ਮਨ ਬਦਲਿਆ ਜਾ ਸਕੇ, ਪਰ ਐਸਾ ਕੁੱਝ ਵੀ ਨਾ ਹੋ ਸਕਿਆ। ਇਸ ਮੌਕੇ ਆਪ ਜੀ ਨੂੰ ਨਖਾਸ ਚੌਂਕ ਲਾਹੌਰ ਵਿਖੇ ਸਾਰੀ ਖਲਕਤ ਦੇ ਸਾਹਮਣੇ ਬੰਦ ਬੰਦ ਕੱਟ ਕੇ ਸ਼ਹੀਦ ਕਰਨ ਦਾ ਫਤਵਾ ਦੇ ਦਿੱਤਾ ਗਿਆ। ਕਮਾਲ ਦੀ ਗੱਲ ਸੀ ਭਾਈ ਮਨੀ ਸਿੰਘ ਜੀ ਵਿੱਚ, ਉਹਨਾਂ ਦੇ ਜੋਸ਼ ਵਿੱਚ, ਉਹਨਾਂ ਦੇ ਸਿੱਖੀ ਸਿਦਕ ਵਿੱਚ। ਕਹਿੰਦੇ ਨੇ ਜਦ ਆਪ ਜੀ ਨੂੰ ਸ਼ਹੀਦ ਕੀਤਾ ਜਾਣ ਲੱਗਿਆ ਤਾਂ ਕਾਜ਼ੀ ਨੇ ਇੱਕ ਵਾਰ ਫਿਰ ਅਸਫਲ ਕੋਸ਼ਿਸ਼ ਕੀਤੀ ਕਿ ਕਿਸੇ ਵੀ ਤਰੀਕੇ ਭਾਈ ਮਨੀ ਸਿੰਘ ਨੂੰ ਡੋਲਾਇਆ ਜਾ ਸਕੇ। ਕਾਜ਼ੀ ਕਹਿਣ ਲੱਗਾ ਕਿ ਮੈਂ ਸੁਣਿਆ ਤੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਗੁਰੂ ਮੰਨਦਾ ਏਂ, ਤੇ ਗੁਰਬਾਣੀ ਦੀ ਹਰ ਗੱਲ ਨੂੰ ਵੀ ਸਤਿ ਸਤਿ ਕਰਕੇ ਮੰਨਦਾ ਹੈ ਤਾਂ ਕੀ ਤੈਨੂੰ ਗੁਰਬਾਣੀ ਦਾ ਇਹ ਹੁਕਮ ਭੁੱਲ ਗਿਆ ਕਿ ਤੇਰਾ ਗੁਰੂ ਤਾਂ ਕਹਿੰਦਾ ਹੈ:

ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥੩੦॥ (ਸਲੋਕ, ਭਗਤ ਕਬੀਰ ਜੀ, ਪੰਨਾ ੧੩੬੧)

ਕਿ ਇਹ ਜਨਮ ਬਾਰ ਬਾਰ ਨਹੀਂ ਮਿਲਣਾ ਤਾਂ ਫਿਰ ਕਿਉਂ ਆਪਣਾ ਜਨਮ ਅਜਾਈਂ ਗੁਵਾਉਂਦਾ ਹੈਂ। ਤਾਂ ਭਾਈ ਸਾਹਿਬ ਜੀ ਦਾ ਜੁਆਬ ਸੀ ਕਹਿਣ ਲੱਗੇ ਕਾਜ਼ੀ ਸਾਹਿਬ ਮੈਨੂੰ ਪਤਾ ਹੈ ਕਿ ਮੇਰਾ ਗੁਰੂ ਮੈਨੂੰ ਕੀ ਕਹਿੰਦਾ ਹੈ। ਮੇਰੇ ਗੁਰੂ ਦਾ ਫੁਰਮਾਣ ਹੈ:

ਜੀਵਿ ਜੀਵਿ ਮੁਏ ਮੁਏ ਜੀਵੇ॥ ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ॥
ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ ॥
(ਵਾਰ-ਸਾਰਗ, ਮਃ ੧, ਪੰਨਾ ੧੨੩੮)

ਮੈਨੂੰ ਪਤਾ ਹੈ ਕਿ ਹੋ ਸਕਦਾ ਹੈ ਕਿ ਦੁਬਾਰਾ ਮੈਨੂੰ ਇੱਕ ਜਨਮ ਹੋਰ ਮਿਲ ਜਾਵੇ, ਪਰ ਇਸ ਦਾ ਪੱਕਾ ਪਤਾ ਨਹੀਂ ਕਿ ਅਗਲੇ ਜਨਮ ਵਿੱਚ ਮੈਨੂੰ ਗੁਰੂ ਦੀ ਪਿਆਰੀ ਸਿੱਖੀ ਨਸੀਬ ਹੋਵੇ ਕਿ ਨਾ। ਇਸ ਲਈ ਤੁਸੀਂ ਆਪਣਾ ਕੰਮ ਕਰੋ। ਅਤੇ ਤਦ ਹੀ ਜੱਲਾਦ ਨੇ ਭਾਈ ਸਾਹਿਬ ਜੀ ਦੇ ਗੁੱਟ ਦਾ ਨਿਸ਼ਾਨਾ ਬਣਾ ਕੇ ਗੰਡਾਸਾ ਉਤਾਂਹ ਨੂੰ ਚੁੱਕਿਆ, ਤਾਂ ਭਾਈ ਜੀ ਨੇ ਰੋਕ ਦਿੱਤਾ। ਕਹਿਣ ਲੱਗੇ, ਤੈਨੂੰ ਬੰਦ-ਬੰਦ ਕੱਟਣ ਦਾ ਹੁਕਮ ਹੋਇਆ ਅਤੇ ਤੂੰ ਗੁੱਟ ਦਾ ਨਿਸ਼ਾਨਾ ਸਾਧ ਲਿਆ ਹੈ ਤੂੰ ਆਪਣੇ ਹੁਕਮ ਦੀ ਤਾਮੀਲ ਚੰਗੀ ਤਰ੍ਹਾਂ ਕਰ। ਜਿਸ ਤਰ੍ਹਾਂ ਮੈਂ ਆਪਣੇ ਗੁਰੂ ਦੇ ਹੁਕਮ ਦੀ ਤਾਮੀਲ ਕਰ ਰਿਹਾ ਹਾਂ। ਕੋਲ ਖੜ੍ਹਾ ਕਾਜ਼ੀ ਫਿਰ ਬੋਲਿਆ, ਭਾਈ ਸਾਹਿਬ! ਗੱਲਾਂ ਕਰਨੀਆਂ ਸੌਖੀਆਂ ਨੇ, ਜਦ ਬੰਦ-ਬੰਦ ਕੱਟਿਆ ਜਾਣ ਲੱਗਾ ਤਾਂ ਆਪੇ ਹੀ ਸਿੱਖੀ ਛੱਡ ਦਿਉਗੇ। ਪਰ ਐਸਾ ਕੁੱਝ ਵੀ ਨਾ ਹੋਇਆ ਅਤੇ ਭਾਈ ਮਨੀ ਸਿੰਘ ਜੀ ਗੁਰੂ ਸਿਧਾਂਤਾਂ, ਸਿੱਖੀ ਸਿਦਕ ਅਤੇ ਸਿੱਖੀ ਕੇਸਾਂ ਸੁਆਸਾਂ ਸੰਗ ਨਿਭੇ ਦੀ ਰੋਜ਼ਾਨਾ ਅਰਦਾਸ ਨੂੰ ਅਮਲੀ ਜਾਮਾ ਪਹਿਨਾ ਕੇ ਸ਼ਹਾਦਤ ਦਾ ਜਾਮ ਹੱਸਦਿਆਂ ਹੋਏ ਪੀ ਗਏ।

ਭਾਈ ਸਾਹਿਬ ਦੀ ਸ਼ਹਾਦਤ ਅੱਜ ਵੀ ਸਾਡੇ ਅੰਦਰ ਗੌਰਵ ਮਹਿਸੂਸ ਕਰਦੀ ਹੈ ਜਿਹਨਾਂ ਨੇ ਸਿੱਖੀ ਸਿਧਾਂਤਾਂ ਦੀ ਖਾਤਿਰ ਆਪਾ ਕੁਰਬਾਨ ਕਰ ਦਿੱਤਾ। ਪਰ ਐ! ਨੌਜਵਾਨ ਵੀਰੋ! ਭੈਣੋ ਅੱਜ ਤੁਸੀਂ ਆਪਣੀ ਹਾਲਤ ਕੀ ਬਣਾ ਲਈ ਹੈ? ਮੁੰਡਿਆਂ ਦੇ ਸਿਰ ਤੇ ਕੇਸ ਨਹੀਂ, ਮੂੰਹ ਉੱਤੇ ਦਾਹੜੀਆਂ ਨਹੀਂ, ਕੰਨਾਂ ਵਿੱਚ ਮੁੰਦਰਾ ਪੁਆ ਲਈਆਂ, ਆਹ! ਕੀ ਹਾਲਤ ਬਣਾ ਛੱਡੀ ਜੇ ਵੀਰਿਉ? ਕੀ ਤੁਹਾਨੂੰ ਭਾਈ ਮਨੀ ਸਿੰਘ ਜੀ ਦੀ ਸ਼ਹਾਦਤ ਦੀ ਕੋਈ ਕਦਰ ਨਹੀਂ, ਕੀ ਕਦੇ ਬਾਬਾ ਬੰਦਾ ਸਿੰਘ ਬਹਾਦਰ, ਸੁਬੇਗ ਸਿੰਘ, ਸਾਹਬਾਜ਼ ਸਿੰਘ, ਭਾਈ ਸਤੀ ਦਾਸ, ਭਾਈ ਮਤੀ ਦਾਸ, ਭਾਈ ਦਿਆਲਾ ਜੀ, ਭਾਈ ਸੁੱਖਾ ਸਿੰਘ, ਭਾਈ ਮਹਿਤਾਬ ਸਿੰਘ, ਸ਼ਹੀਦ ਭਾਈ ਤਾਰੂ ਸਿੰਘ, ਛੋਟੇ ਸਾਹਿਬਜ਼ਾਦੇ, ਵੱਡੇ ਸਾਹਿਬਾਦੇ, ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਬਿਲਕੁੱਲ ਤੁਹਾਡੇ ਮਨ ਵਿੱਚ ਕਦੇ ਨਹੀਂ ਆਈ? ਜੇ ਹਾਂ ਤਾਂ ਕਿਉਂ ਸਿੱਖੀ ਤੋਂ ਬਾਗੀ ਹੋ ਗਏ ਜੇ? ਕੌਮ ਦਾ ਭਵਿੱਖ ਨੌਜਵਾਨਾਂ ਦੇ ਹੱਥਾਂ ਵਿੱਚ ਹੁੰਦਾ ਹੈ ਜੇ ਨੌਜਵਾਨ ਹੀ ਅਜਿਹੇ ਹੋਣਗੇ ਜੋ ਗੁਰੂ ਤੋਂ ਬੇਮੁੱਖ ਹੋ ਚੁੱਕੇ ਹੋਣ ਤਾਂ ਕੌਮ ਦਾ ਕੀ ਬਣੇਗਾ? ਗੁਰੂ ਗੋਬਿੰਦ ਸਿੰਘ ਜੀ ਨੇ ਤੁਹਾਨੂੰ ਆਪਣੇ ਸਪੁੱਤਰ ਕਿਹਾ ਸੀ ਅੱਜ ਉਹਨਾਂ ਪੁੱਤਰਾਂ ਦਾ ਖ਼ੂਨ ਚਿੱਟਾ ਕਿਵੇਂ ਹੋ ਗਿਆ? ਬੱਸ ਇੱਕੋ ਹੀ ਬੇਨਤੀ ਹੈ ਨੌਜਵਾਨੋ ਅੱਜ ਕੌਮ ਬੜੇ ਨਾਜ਼ੁਕ ਦੌਰ ਵਿੱਚੋਂ ਗੁਜ਼ਰ ਰਹੀ ਹੈ। ਕਿਤੇ ਨਕਲੀ ਗੁਰੂ ਬਣ ਰਹੇ ਨੇ, ਕੋਈ ਗੁਰੂ ਸਾਹਿਬਾਨ ਦੀ ਬਰਾਬਰੀ ਕਰ ਰਿਹਾ ਹੈ, ਕੋਈ ਨਵੇਂ ਨਵੇਂ ਗ੍ਰੰਥਾਂ ਨੂੰ ਸ਼ਬਦ ਗੁਰੂ ਦੀ ਬਰਾਬਰੀ ਦਿਵਾਉਣ ਲਈ ਉਤਾਵਲਾ ਹੈ, ਕੋਈ ਨਕਲੀ ਹਰਿਮੰਦਰ ਸਾਹਿਬ ਬਣਾ ਰਿਹਾ ਹੈ? ਇਸੇ ਤਰ੍ਹਾਂ ਕਿੰਨੇ ਹੋਰ ਸਿੱਖੀ ਨੂੰ ਨੁਕਸਾਨ ਪਹੁੰਚਾ ਰਹੇ ਹਨ ਅਤੇ ਤੁਸੀਂ ਵੀ ਘੱਟ ਨਹੀਂ ਕਰ ਰਹੇ। ਆਉ ਰਲ ਮਿਲ ਕੇ ਹੁਣ ਪੰਥ ਬਚਾਈਏ ਅਤੇ ਸਿੱਖੀ ਨੂੰ ਸਵਾਰੀਏ।

ਉਠ ਪੰਥ ਖ਼ਾਲਸਾ ਹੋਸ਼ ਮੇਂ ਆ! ਔਰ ਨਬਜ਼ ਪਹਿਚਾਣ ਜ਼ਮਾਨੇ ਕੀ।



9815024920

# *ਇੱਕ ਰੁੱਖ-ਸੌ ਸੁੱਖ*

ਇੰਜ. ਜਸਵੰਤ ਸਿੰਘ, 0181-2230639

ਚੰਗਾ ਅਤੇ ਤੰਦਰੁਸਤ ਜੀਵਨ ਜਿਉਣ ਲਈ ਹਰ ਜੀਵ ਨੂੰ ਤੰਦਰੁਸਤ ਵਾਤਾਵਰਣ ਦੀ ਲੋੜ ਹੈ ਜਿਸ ਵਿੱਚ ਕਿਸੇ ਦਾ ਪ੍ਰਦੂਸ਼ਣ ਨਾ ਹੋਵੇ। ਸਾਰੇ ਰੁੱਖ ਪੌਦੇ,ਜਾਨਵਰ ਅਤੇ ਮਨੁੱਖ,ਇਨ੍ਹਾਂ ਦਾ ਆਲਾ-ਦੁਆਲਾ ਜਿਸ ਦਾ ਇੱਕ ਦੂਜੇ ਉੱਪਰ ਅਸਰ ਪੈਂਦਾ ਹੈ,ਵਾਤਾਵਰਣ ਦਾ ਅਟੁੱਟ ਅੰਗ ਹਨ। ਇਹ ਸਾਰੇ ਇੱਕ ਦੂਜੇ ਉੱਪਰ ਇਸ ਤਰ੍ਹਾਂ ਨਿਰਭਰ ਕਰਦੇ ਹਨ ਕਿ ਵਾਤਾਵਰਣ ਦਾ ਕੁਦਰਤੀ ਸੰਤੁਲਨ ਬਣਿਆ ਰਹੇ। ਵਾਤਾਵਰਣ ਦੀ ਸੰਤੁਲਨਤਾ ਬਣਾਈ ਰੱਖਣ ਲਈ ਰੁੱਖਾਂ ਦੀ ਅਹਿਮ ਭੂਮਿਕਾ ਹੈ।

ਦਿਨ-ਬ-ਦਿਨ ਵੱਧ ਰਹੀ ਜਨਸੰਖਿਆ ਦੇ ਕਾਰਨ,ਮਨੁੱਖ ਆਪਣੀਆਂ ਲੋੜਾਂ ਦੀ ਪੂਰਤੀ ਲਈ ਰੁੱਖਾਂ ਨੂੰ ਅੰਨ੍ਹੇਵਾਹ ਕੱਟ ਕੇ ਹਰਿਆਵਲੀ ਛਤਰੀ ਵਾਲੀ ਧਰਤੀ ਨੂੰ ਰੁੰਡ-ਮਰੁੰਡ ਕਰਦਾ ਜਾ ਰਿਹਾ ਹੈ,ਫ਼ਲਸਰੂਪ ਗਲੋਬਲ ਤਪਸ਼ ਵੱਧ ਰਹੀ ਹੈ ਅਤੇ ਮੌਸਮ ਦੀ ਬੇਯਕੀਨੀ ਜ਼ੋਰ ਫ਼ੜਦੀ ਜਾ ਰਹੀ ਹੈ,ਜਿਸ ਦੇ ਕਾਰਨ ਮਨੁੱਖੀ ਜੀਵਨ ਲਈ ਅਨੇਕਾਂ ਸਮੱਸਿਆਵਾਂ ਦਾ ਖ਼ਦਸ਼ਾ ਪੈਦਾ ਹੁੰਦਾ ਜਾ ਰਿਹਾ ਹੈ।

ਸਾਡੇ ਭਾਰਤ ਦੇਸ਼ ਵਿੱਚ, ਵਣ ਸਰਵੇਖਣ ਵਿਭਾਗ,ਦੇਹਰਾਦੂਨ ਵਲੋਂ 2003 ਵਿੱਚ ਕੀਤੇ ਸਰਵੇ ਅਨੁਸਾਰ ਕੇਵਲ 20.64 ਪ੍ਰਤੀਸ਼ਤ ਰਕਬਾ ਜੰਗਲਾਤ ਥੱਲੇ ਹੈ,ਜਦਕਿ ਵਾਤਾਵਰਣ ਦੀ ਸੰਤੁਲਨਤਾ ਬਣਾਈ ਰੱਖਣ ਲਈ ਭੂਮੀ ਦਾ 33 ਪ੍ਰਤੀਸ਼ਤ ਰਕਬਾ ਜੰਗਲਾਤ ਥੱਲੇ ਹੋਣਾ ਚਾਹੀਦਾ ਹੈ। ਪੰਜਾਬ ਦੀ ਹਾਲਤ ਹੋਰ ਵੀ ਨਾਜ਼ੁਕ ਹੈ,ਜਿੱਥੇ ਮੁਸ਼ਕਲ ਨਾਲ ਇਸ ਦੀ ਭੂਮੀ ਦੇ 6.33 ਪ੍ਰਤੀਸ਼ਤ ਹਿੱਸੇ ਤੇ ਹੀ ਰੁੱਖ ਲੱਗੇ ਹੋਏ ਹਨ।

ਮਨੁੱਖ,ਜਾਨਵਰਾਂ ਅਤੇ ਵਿਸ਼ੇਸ਼ ਕਰਕੇ ਰੁੱਖਾਂ ਦੀ ਗਿਣਤੀ ਨੂੰ ਘੱਟ ਕਰਨ ਤੇ ਤੁੱਲਿਆ ਹੋਇਆ ਹੈ,ਜਦਕਿ ਇਸ ਦੀ ਆਪਣੀ ਸੰਖਿਆ ਇੰਨੀ ਵੱਧਦੀ ਜਾ ਰਹੀ ਹੈ। ਪੰਘੂੜੇ ਤੋਂ ਅਰਥੀ ਦਾ ਸਫ਼ਰ ਕਰਦਿਆਂ ਲਕੜੀ ਹੀ ਤਾਂ ਸਾਡੇ ਨਾਲ-ਨਾਲ ਤੁਰਦੀ ਹੈ। ਇਸ ਲਈ ਰੁੱਖਾਂ ਦੀ ਮਹਤੱਤਾ ਨੂੰ ਗੰਭੀਰਤਾ ਨਾਲ ਵਿਚਾਰਨ ਅਤੇ ਸਮਝਣ ਦੀ ਲੋੜ ਹੈ।

*ਸਦੀਆਂ ਤੋਂ ਰੁੱਖ ਮਨੁੱਖ ਦੇ ਜੀਵਨ ਦਾ ਪ੍ਰਮੁੱਖ ਹਿੱਸਾ ਰਹੇ ਹਨ ਜਿਸ ਦੇ ਅਨੇਕਾਂ ਕਾਰਨ ਹਨ,ਜਿਨ੍ਹਾਂ ਵਿੱਚੋਂ ਨਿਮਨਲਿਖਤ ਕੁੱਝ ਐਸੇ ਕਾਰਨ ਹਨ ਜਿਨ੍ਹਾਂ ਬਾਰੇ ਹਰ ਮਨੁੱਖ ਅਤੇ ਵਿਸ਼ੇਸ਼ ਕਰਕੇ ਕਿਸਾਨ ਵੀਰਾਂ ਨੂੰ ਪੂਰੀ ਜਾਣਕਾਰੀ ਹੋਣੀ ਚਾਹੀਦੀ ਹੈ।*

*ਰੁੱਖਾਂ ਤੋਂ ਸਾਨੂੰ ਲੱਕੜੀ, ਬਾਲਣ, ਭੋਜਨ (ਫਲ), ਚਾਰਾ ਆਦਿ ਮਿਲਦੇ ਹਨ।*

*ਰੁੱਖ ਸਾਡੇ ਵਾਤਾਵਰਣ ਨੂੰ ਸ਼ੁੱਧ ਕਰਨ ਵਿੱਚ ਅਹਿਮ ਭੂਮਿਕਾ ਨਿਭਾਉਂਦੇ ਹਨ ਕਿਉਂਕਿ ਇਨ੍ਹਾਂ ਵਿੱਚ ਕਾਰਬਨ ਜਜ਼ਬ ਕਰਨ ਦੀ ਕਾਫ਼ੀ ਸਮਰਥਾ ਹੁੰਦੀ ਹੈ,ਜਿਸ ਕਰਕੇ ਉਹ ਕਾਰਬਨ ਡਾਇਆਕਸਾਈਡ ਵਰਗੀਆਂ ਗੈਸਾਂ ਦੇ ਪ੍ਰਭਾਵ ਨੂੰ ਘਟਾ ਸਕਦੇ ਹਨ।*

*ਰੁੱਖ ਪਾਣੀ ਦੇ ਵਹਾ ਨੂੰ ਘਟਾ ਕੇ ਜ਼ਮੀਨ ਨੂੰ ਖੁਰਨ ਤੋਂ ਬਚਾਉਂਦੇ ਹਨ ਜਿਸ ਨਾਲ ਜ਼ਮੀਨ ਦੀ ਉਪਜਾਊ ਸ਼ਕਤੀ ਬਣੀ ਰਹਿੰਦੀ ਹੈ ਅਤੇ ਪਾਣੀ ਜਜ਼ਬ ਕਰਨ ਦੀ ਸਮਰਥਾ ਵਿੱਚ ਵੀ ਵਾਧਾ ਹੁੰਦਾ ਹੈ।*

*ਰੁੱਖਾਂ ਦੇ ਸੁੱਕ ਕੇ ਡਿੱਗੇ ਪੱਤੇ ਗਲ-ਸੜ ਕੇ ਜ਼ਮੀਨ ਦੇ ਖੁਰਾਕੀ ਤੱਤਾਂ ਵਿੱਚ ਵਾਧਾ ਕਰਦੇ ਹਨ।*

*ਹਵਾ ਵਿੱਚ ਮਿਲੀਆਂ ਜ਼ਹਿਰੀਲੀਆਂ ਗੈਸਾਂ ਅਤੇ ਹੋਰ ਹਾਨੀਕਾਰਕ ਪਦਾਰਥਾਂ ਨੂੰ ਰੁੱਖ ਆਪਣੇ ਵਿੱਚ ਸਮੋ ਲੈਂਦੇ ਹਨ ਅਤੇ ਹਵਾ ਨੂੰ ਸਾਫ਼ ਰੱਖਣ ਵਿੱਚ ਵੱਡਾ ਯੋਗਦਾਨ ਪਾਉਂਦੇ ਹਨ।*

ਬਾਕੀ ਸਫਾ 17 'ਤੇ

ਕਹਾਣੀ

# ਬੋਲ ਵੀਰਾਂਗਣ ਦੇ

ਸ.ਅਮਰੀਕ ਸਿੰਘ ਸ਼ੇਰ ਖ਼ਾਂ

ਸੁੱਖੀ ਮੇਰੇ ਕਾਲਜ ਦੇ ਸਮਿਆਂ ਦਾ ਬੜਾ ਅੱਥਰਾ ਮੁੰਡਾ ਸੀ। ਮੂੰਹ-ਜ਼ੋਰ ਜਵਾਨੀ, ਉੱਚਾ-ਲੰਮਾ ਕੱਦ, ਸੂਹੇ ਲਾਲ ਚਿਹਰੇ 'ਤੇ ਦਗਦੀਆਂ ਸੂਹੀਆਂ ਲਾਲ ਅੱਖਾਂ ਜਿਵੇਂ ਸਾਹਮਣੇ ਖੜ੍ਹੇ 'ਤੇ ਗਰਨੇਡ ਬਣ ਕੇ ਵਰ੍ਹਨ ਨੂੰ ਤਿਆਰ ਹੋਣ। ਜੇ ਕਦੇ ਇਕ ਲੱਤ ਉਹਦੀ ਕਾਲਜ ਹੁੰਦੀ ਤਾਂ ਦੂਜੀ ਭੁਗ-ਭੁਗ ਕਰਦੇ ਮੋਟਰਸਾਈਕਲ 'ਤੇ। ਜਿਹਦੇ ਪਿੱਛੇ ਨੰਬਰ ਪਲੇਟ 'ਤੇ ਮੋਟੇ ਰੇਡੀਅਮ ਅੱਖਰਾਂ 'ਚ ਲਿਖਿਆ ਹੁੰਦਾ: ਸਰਦਾਰਾਂ ਦਾ ਕਾਕਾ, ਨਾ ਫ਼ਿਕਰ ਨਾ ਫਾਕ਼ਾ।

ਆਰ.ਐਸ.ਡੀ ਤੇ ਗੁਰੂ ਨਾਨਕ ਦੋਨਾਂ ਕਾਲਜਾਂ 'ਚ ਜਿਥੇ ਕਿਤੇ ਡਾਂਗ ਖੜਕੀ ਹੁੰਦੀ, ਸੁੱਖੀ ਦਾ ਨਾਂ ਵਿਚ-ਵਿਚਾਲੇ ਜ਼ਰੂਰ ਬੋਲਦਾ, ਸਿਟੀ ਤੇ ਸਦਰ ਦੋਹਾਂ ਥਾਣਿਆਂ 'ਚ ਉਹਨੇ ਕਈ ਵਾਰ ਹਾਜ਼ਰੀ ਲਵਾਈ ਪਰ ਅਮੀਰ ਬਾਪ ਦੀ ਮਿਹਰਬਾਨੀ ਸਦਕਾ ਉਹ ਕੁਝ ਈ ਘੰਟਿਆਂ ਬਾਅਦ ਫਿਰ ਨੌਂ-ਬਰ-ਨੌਂ, ਮੋਟਰਸਾਈਕਲ 'ਤੇ ਆਜ਼ਾਦ ਘੁੰਮਦਾ ਦੇਖਿਆ ਜਾਂਦਾ।

"ਪੰਜਾਬ ਪੁਲਿਸ ਦੇ ਇੰਸਪੈਕਟਰ ਦੀ ਆਖ਼ਰ ਤਾਂ ਕੋਈ ਔਕਾਤ ਹੁੰਦੀ ਏ ਯਾਰ। ਜੇ ਇੰਨਾ ਕੁ ਵੀ ਪੁਲਸੀਆ ਪਿਓ ਆਵਦੇ ਪੁੱਤ ਲਈ ਨਾ ਕਰੇ ਤਾਂ ਫੂਕਣੈ ਇਹੋ ਜਿਹੇ ਬਾਪ ਨੂੰ।" ਉਹ ਯਾਰਾਂ ਦੋਸਤਾਂ ਦੀ ਜੁੰਡਲੀ 'ਚ ਆਮ ਈ ਇਹ ਫੜ੍ਹ ਮਾਰਦਾ।

ਮੇਰਾ ਕਾਲਜ 'ਚ ਪਹਿਲਾ ਦਿਨ ਸੀ ਤੇ ਪਹਿਲਾ ਵਾਹ ਸੁੱਖੀ ਦੇ ਬੋਲਾਂ ਨਾਲ ਈ ਪਿਆ। ਉਹ ਗੇਟ ਮੂਹਰੇ ਜੁੰਡਲੀ ਦੇ ਯਾਰਾਂ ਨਾਲ ਖੜ੍ਹਾ ਰੈਗਿੰਗ ਦੇ ਪੂਰੇ ਮੂਡ ਵਿੱਚ ਸੀ।

"ਵਾਹ ਬਈ ਸਾਡੇ ਕਾਲਜ ਨੂੰ ਵੀ ਭਾਗ ਲੱਗ ਗਏ। ਪੱਗਾਂ ਆਲੇ ਬਾਬਿਆਂ ਨੇ ਦਾੜ੍ਹੀਆਂ ਸਮੇਤ ਦਰਸ਼ਨ ਦਿੱਤੇ ਨੇ।"

ਮੇਰੇ ਸਾਥੀ ਜਿੰਦਰ ਨੇ ਉਹਨੂੰ ਮੋੜਵਾਂ ਜਵਾਬ ਦੇਣ ਲਈ ਜ਼ਬਾਨ ਖੋਲ੍ਹਣੀ ਚਾਹੀ ਪਰ ਮੇਰੀ ਸ਼ਾਇਸਤਗੀ ਨੇ ਉਹਦਾ ਹੱਥ ਘੁੱਟ ਦਿੱਤਾ। ਮੈਂ ਪਹਿਲੇ ਦਿਨ ਈ ਕਿਸੇ ਨਾਲ ਕਾਟੋ-ਕਲੇਸ਼ ਖੜ੍ਹਾ ਕਰਨ ਦੇ ਹੱਕ ਵਿੱਚ ਨਹੀਂ ਸੀ।

ਕਈ ਦਿਨ ਇਉਂ ਹੀ ਬੀਤਦੇ ਗਏ। ਕਲਾਸਾਂ 'ਚ ਜਾਣਾ, ਕਲਾਸਾਂ ਲਵਾਉਣਾ, ਸਾਹਿਤਕ ਸਰਗਰਮੀਆਂ 'ਚ ਹਿੱਸਾ ਲੈਣਾ, ਇਹ ਸਾਡੇ ਹਿੱਸੇ ਦੇ ਕੰਮ ਸਨ, ਪਰ ਕੰਟੀਨ 'ਚ ਅੱਧਾ-ਅੱਧਾ ਦਿਨ ਵਿਹਲੇ ਬੈਠਣਾ, ਬਾਹਰਲੀਆਂ ਪਾਰਟੀਆਂ ਨਾਲ ਬਾਹਰਲੇ ਕਾਲਜਾਂ 'ਚ ਜਾ ਕੇ ਬਦਮਾਸ਼ੀ ਕਰਨੀ, ਇਹ ਸੁੱਖੀ ਤੇ ਉਹਦੇ ਸਾਥੀਆਂ ਦੇ ਹਿੱਸੇ ਦੀਆਂ ਗੱਲਾਂ ਸਨ। ਫਰੀਦਕੋਟ ਦੇ ਬਰਜਿੰਦਰਾ ਕਾਲਜ ਤੋਂ ਲੈ ਕੇ ਰੋਡਿਆਂ ਤੱਕ ਦੇ ਕਾਲਜਾਂ ਦੀ ਮੁੰਡੀਰ ਦੇ ਉਹਦੇ ਕੋਲ ਐਡਰੈਸ ਸਨ। ਬੇਸ਼ੱਕ ਉਨ੍ਹਾਂ ਦਿਨਾਂ 'ਚ ਮੋਬਾਈਲ ਫੋਨਾਂ ਦੀ ਆਮਦ ਨਹੀਂ ਸੀ ਹੋਈ ਪਰ ਲੈਂਡਲਾਈਨ ਪੋਲਿੰਗ ਬੂਥ ਉਨ੍ਹਾਂ ਦੇ ਵੱਡੇ ਸੰਪਰਕ ਕੇਂਦਰ ਬਣੇ ਹੋਏ ਸਨ। ਪ੍ਰਾਈਵੇਟ ਬੱਸਾਂ ਦੇ ਡਰਾਈਵਰਾਂ-ਕੰਡਕਟਰਾਂ ਨੂੰ ਵੀ ਉਹ ਇੱਕ ਤੋਂ ਦੂਜੀ ਥਾਂ ਸੁਨੇਹੇ ਦੇਣ ਲਈ ਏਲਚੀਆਂ ਵਜੋਂ ਵਰਤ ਲੈਂਦੇ।

ਚੋਣਾਂ ਦੇ ਦਿਨਾਂ 'ਚ ਤਾਂ ਜਿਵੇਂ ਉਨ੍ਹਾਂ ਦੀ ਚਾਂਦੀ ਬਣ ਜਾਂਦੀ। ਹਰ ਮਹੀਨੇ ਕਿਸੇ ਨਾ ਕਿਸੇ ਤਰ੍ਹਾਂ ਦੀ ਚੋਣ ਦੇ ਪੋਸਟਰ ਕਾਲਜ ਦੀਆਂ ਕੰਧਾਂ 'ਤੇ ਚਿਪਕੇ ਰਹਿੰਦੇ, ਪੋਸਟਰ ਲਾਉਣਾ ਤੇ ਪੋਸਟਰ ਲਾਹੁਣਾ ਉਨ੍ਹਾਂ ਦੀ ਜੁੰਡਲੀ ਦਾ ਪੁਸ਼ਤੈਨੀ ਹੱਕ ਬਣਿਆ ਹੋਇਆ ਸੀ। ਕਦੇ ਵਿਦਿਆਰਥੀ ਚੋਣਾਂ, ਕਦੇ ਮਿਊਂਸਪੈਲਿਟੀ ਦੀਆਂ, ਕਦੇ ਵਿਧਾਨ ਸਭਾ- ਲੋਕ ਸਭਾ ਦੀਆਂ ਤੇ ਕਦੇ ਵਕੀਲਾਂ ਦੀ ਬਾਰ ਐਸੋਸੀਏਸ਼ਨ ਦੀਆਂ, ਗੱਲ ਕੀ ਸੁੱਖੀ ਤੇ ਉਹਦੇ ਗਰੁੱਪ ਨੂੰ ਚੋਣਾਂ 'ਚ ਸਿੱਧਾ ਹਿੱਸਾ ਲੈਣ ਦੀ ਬਜਾਇ ਬਦਮਾਸ਼ੀ ਦਿਖਾਉਣ ਦਾ ਜ਼ਰੀਆ ਚਾਹੀਦਾ ਹੁੰਦਾ ਸੀ। ਲੰਡੀਆਂ ਜੀਪਾਂ ਦੀ ਸਵਾਰੀ, ਪੈਟਰੋਲ-ਡੀਜ਼ਲ ਲਈ ਮੂੰਹ-ਮੰਗੇ ਪੈਸੇ, ਜੇਬ 'ਚ ਰੱਖਣ ਲਈ ਕਾਲੀ ਨਾਗਨੀ ਦੀ ਖੁਲ੍ਹ।

ਇਹ ਸਭ ਕੁੱਝ ਉਨ੍ਹਾਂ ਲਈ ਹਾਜ਼ਰ ਸਨ ਤੇ ਉਨ੍ਹਾਂ ਦੀ ਜੁੰਡਲੀ ਕਾਲਜ ਦੀਆਂ ਕਲਾਸਾਂ ਤੋਂ ਗੈਰ-ਹਾਜ਼ਰ। ਉਂਜ ਵੀ ਬਹੁਤੇ ਪ੍ਰੋਫੈਸਰਾਂ ਦੇ ਰਜਿਸਟਰਾਂ 'ਤੇ ਉਨ੍ਹਾਂ ਦੀ ਹਾਜ਼ਰੀ ਬਗੈਰ ਕਾਲਜ ਆਇਆਂ ਹੀ ਚੜ੍ਹੀ ਰਹਿੰਦੀ ਸੀ। ਪ੍ਰੋਫੈਸਰਾਂ- ਲੈਕਚਰਾਰਾਂ ਨੂੰ ਵੀ ਪਤਾ ਸੀ ਕਿ ਜੇ ਗੈਰ ਹਾਜ਼ਰੀ ਚਾੜ੍ਹ ਵੀ ਦਿੱਤੀ ਤਾਂ ਕਿਹੜੀ ਜੱਗੋਂ ਤੇਰਵੀਂ ਹੋ ਜੂ। ਆਖ਼ਰ ਨੂੰ ਇਨ੍ਹਾਂ ਨੇ ਰੋਲ ਨੰਬਰ ਤਾਂ ਲੈ ਈ ਲੈਣੇ ਨੇ ਕਾਲਜ ਮੈਨੇਜਮੈਂਟ ਨੂੰ ਮਿਲ-ਮਿਲਾ ਕੇ। ਏਸੇ ਲਈ ਹਰ ਕੋਈ

ਪ੍ਰੋਫੈਸਰ ਗੈਰਹਾਜ਼ਰੀ ਦਾ ਭਾਂਡਾ ਆਪਣੇ ਸਿਰ ਭੰਨਣ ਤੋਂ ਗੁਰੇਜ ਈ ਕਰਦਾ ਸਿਵਾਇ ਰਾਜਨੀਤੀ-ਸ਼ਾਸਤਰ ਦੇ ਬਜ਼ੁਰਗ ਪ੍ਰੋਫੈਸਰ ਜੇ.ਪੀ ਸਿੰਘ ਦੇ।

ਜਦ ਵੀ ਕਦੇ ਇਹ ਭੁੱਲ-ਭੁਲੇਖੇ ਉਹਦੀ ਕਲਾਸ ਅਟੈਂਡ ਕਰਦੇ ਤਾਂ ਉਹ ਅੱਧਾ-ਅੱਧਾ ਪੀਰੀਅਡ ਉਨ੍ਹਾਂ ਨੂੰ ਸਮਝਾਉਣ 'ਤੇ ਜ਼ਾਇਆ ਕਰਦਾ।

"ਦੇਖ ਪੁੱਤ ਸੁਖਜਿੰਦਰ! ਤੁਸੀਂ ਆਪਣੀ ਈ ਨਹੀਂ ਆਪਣੇ ਮਾਂ-ਬਾਪ ਦਾ ਵੀ ਬੜਾ ਭਾਰੀ ਨੁਕਸਾਨ ਕਰ ਰਹੇ ਓ। ਮੈਂ ਸਾਰੀ ਉਮਰ ਏਸ ਕਾਲਜ 'ਚ ਰਾਜਨੀਤੀ ਪੜ੍ਹਾਈ ਏ। ਬਹੁਤੇ ਰਾਜਨੇਤਾਵਾਂ ਨੂੰ ਵੀ ਮੈਂ ਨੇੜਿਓਂ ਜਾਣਦਾ ਹਾਂ। ਸਭ ਤੁਹਾਡੀ ਉਮਰ ਦੇ ਨਵੇਂ ਮੁੰਡਿਆਂ ਨੂੰ ਆਪਣੇ ਸਵਾਰਥ ਲਈ ਨਾਲ ਜੋੜਦੇ ਨੇ। ਕੁੱਟਣ-ਕੁਟਾਉਣ ਨੂੰ ਤੁਸੀਂ, ਤੇ ਕੁਰਸੀ ਹਥਿਆਉਣ ਨੂੰ ਇਹ। ਅਖੇ: ਮਜ਼ੇ ਲੈਣ ਨੂੰ ਬਾਂਦਰੀ ਤੇ.ਡਾਂਗਾਂ ਖਾਣ ਨੂੰ ਰਿੱਛ।"

ਪਤਾ ਨਹੀਂ ਕਿੰਨੀ ਵਾਰੀ ਜੇ.ਪੀ. ਸਿੰਘ ਸਰ ਨੇ ਇਹ ਉਦਾਹਰਣਾਂ ਦਿੱਤੀਆਂ ਤੇ ਕਿੰਨੀ ਵਾਰ ਈ ਸੁੱਖੀ ਹੋਰਾਂ ਨੇ ਇਨ੍ਹਾਂ ਉਦਾਹਰਣਾਂ ਦਾ ਠੱਠਾ ਉਡਾਇਆ।

ਹੁਣ ਉਹ ਸਮਾਂ ਬੜਾ ਪਿੱਛੇ ਲੰਘ ਗਿਆ ਏ। ਮੈਂ ਤੇ ਮੇਰੇ ਗਰੁੱਪ ਦੇ ਬਹੁਤੇ ਸਾਥੀ ਵੱਖੋ-ਵੱਖਰੇ ਕਾਲਜਾਂ 'ਚ ਤਾਇਨਾਤ ਹੋ ਗਏ ਹਾਂ। ਕੁਝ ਇਕ ਸਾਇੰਸ ਵਿਸ਼ਿਆਂ ਵਾਲੇ ਡਾਕਟਰ, ਇੰਜਨੀਅਰ ਵੀ ਬਣ ਗਏ ਨੇ। ਹਰ ਪਾਸੇ ਜਿੱਧਰ ਵੀ ਜਾਈਦੈ ਕੋਈ ਨਾ ਕੋਈ ਪੁਰਾਣਾ ਮਿੱਤਰ ਮਿਲ-ਮਿਲਾ ਜਾਂਦਾ ਏ। ਪੁਰਾਣੀਆਂ ਯਾਦਾਂ ਸਾਂਝੀਆਂ ਕਰਕੇ ਬੜਾ ਸਕੂਨ ਮਿਲਦੈ। ਥਾਣੇ-ਕਚਹਿਰੀ ਕਈ ਵਾਰ ਜਾਈਦੈ ਤਾਂ ਪੁਲਸੀਏ ਤੇ ਵਕੀਲ ਦੋਸਤਾਂ ਦੇ ਵੱਖ-ਵੱਖ ਕਿੱਤਿਆਂ ਨੂੰ ਵੇਖ ਕੇ ਬੜਾ ਹੈਰਾਨ ਹੋਈਦੈ। ਇੱਕੋ ਗਰੁੱਪ ਦੇ ਇਕੋ ਰੁਚੀਆਂ ਵਾਲੇ ਬੰਦੇ ਪਰ ਪਤਾ ਨਹੀਂ ਕੁਦਰਤ ਦਾ ਕਰਿਸ਼ਮਾ ਏ ਕਿ ਰੋਜ਼ੀ ਦੀ ਖੇਡ। ਬਈ ਇਕ ਪੁਲਸੀਆ ਬਣ ਗਿਐ ਤੇ ਦੂਜਾ ਵਕੀਲ। ਇਕ ਮੁਲਜ਼ਮ ਨੂੰ ਫਸਾਉਣ ਦੀਆਂ ਤਰਕੀਬਾਂ ਸੋਚ ਰਿਹੈ ਤੇ ਇਕ ਬਚਾਉਣ ਦੇ ਮਨਸੂਬੇ।

ਕਦੇ ਜੱਗਾ ਥਾਣੇਦਾਰ, ਨਾਲ ਪੜ੍ਹੇ ਜਿੰਦਰ ਵਕੀਲ ਨੂੰ ਫੋਨ 'ਤੇ ਮੱਠੀ ਘੂਰੀ ਵੱਟਦੈ, "ਜਿੰਦ੍ਹੇ ਯਾਰ! ਇਹ ਬਲੈਕੀਏ ਕਿਸ਼ਨੇ ਤੋਂ ਮੋਟਾ ਗੱਫਾ ਝਾੜ ਲੀਂ ਪਰ ਉੱਝ ਏਸ ਰੰਘੜ ਨੂੰ ਏਸ ਵਾਰੀ ਬਚਣ ਮੈਂ ਵੀ ਨ੍ਹੀਂ ਦੇਣਾ। ਪੂਰੇ ਸਬੂਤ ਠੋਕ ਕੇ "ਕੱਠੇ ਕੀਤੇ ਨੇ ਮੈਂ।" ਛੱਤੀ ਗਵਾਹੀਆਂ ਭੁਗਤਾਊਂ ਮੈਂ ਇਹਦੇ ਵਿਰੁੱਧ। ਪਰ ਵੇਖੀਂ ਕਿਤੇ ਤੂੰ ਨਾ ਮੇਰਾ ਭੁੱਗਾ ਚੌੜ ਕਰਦੀਂ। ਸੱਚੀਂ ਜਦ ਕਦੇ ਹੱਥੀਂ ਦਬੋਚੇ ਇਹੋ ਜੇ ਨਾਢੂ ਖਾਂ ਨੂੰ ਪੰਜ-ਸੱਤ ਸਾਲ ਦੀ ਸਜ਼ਾ ਕਰਵਾਈ ਦੀ ਆ ਨਾ, ਤਾਂ ਮਜ਼ਾ ਆ ਜਾਂਦੈ। ਮੈਨੂੰ ਤਾਂ ਸੱਚੀਂ ਇਓਂ ਲਗਦੈ ਜਿਵੇਂ ਬਾਪੂ ਸੁਰਗਾਂ 'ਚ ਬੈਠਾ ਮੈਨੂੰ ਹੱਲਾਸ਼ੇਰੀ ਦੇ ਰਿਹਾ ਹੋਵੇ।" ਏਦਾਂ ਦੀਆਂ ਗੱਲਾਂ ਬਾਤਾਂ ਮੇਰੇ ਸਮਿਆਂ 'ਚ ਪੜ੍ਹੇ ਦੋਸਤਾਂ- ਮਿਤਰਾਂ ਦੀਆਂ ਆਪਸ ਵਿੱਚ ਅਨੇਕਾਂ ਵਾਰ ਸਾਂਝੀਆਂ ਹੁੰਦੀਆਂ ਰਹੀਆਂ ਨੇ।

ਬੇਸ਼ਕ ਮੇਰੀ ਨੌਕਰੀ ਸਿੱਖਿਆ ਮਹਿਕਮੇ ਦੀ ਹੋਣ ਕਰਕੇ ਮੈਨੂੰ ਥਾਣੇ-ਕਚਹਿਰੀ ਜਾਣ ਦੀ ਬਹੁਤੀ ਲੋੜ ਨਹੀਂ ਪਰ ਫਿਰ ਵੀ ਅਨੇਕਾਂ ਸਮਾਜ-ਸੇਵੀ ਸੰਸਥਾਵਾਂ ਨਾਲ ਵਿਚਰਦਿਆਂ ਇਹ ਵੀ ਥਾਵਾਂ ਜਿਵੇਂ ਹੁਣ ਜ਼ਿੰਦਗੀ ਦਾ ਆਮ ਹਿੱਸਾ ਬਣਦੀਆਂ ਜਾ ਰਹੀਆਂ ਨੇ। ਪਿਛਲੇ ਦਿਨੀਂ ਇਕ ਵਿਧਵਾ ਮਾਈ ਦੀ ਜ਼ਮੀਨ 'ਤੇ ਉਹਦੇ ਸ਼ਰੀਕੇ ਦੇ ਕੁਝ ਜ਼ੋਰਾਵਰ ਬੰਦਿਆਂ ਨੇ ਕਬਜ਼ਾ ਕਰ ਲਿਆ। ਮਾਈ ਵਿਚਾਰੀ ਦਾ ਇਕੋ-ਇਕ ਤੀਹ ਬੱਤੀਆਂ ਸਾਲਾਂ ਦਾ ਜੁਆਨ ਪੁੱਤਰ ਸੀ ਤੇ ਉਹ ਵੀ ਜ਼ੁਬਾਨੋਂ ਗੁੰਗਾ। ਮਾਈ ਆਪਣੇ ਹਿੱਸੇ ਦੇ ਦੋ ਢਾਈਆਂ ਕਿੱਲਿਆਂ ਨੂੰ ਠੇਕੇ-ਹਿੱਸੇ ਦੇ ਕੇ ਆਪਣਾ ਡੰਗ-ਟਪਾਈ ਜਾਂਦੀ ਸੀ, ਪਰ ਸ਼ਰੀਕੇ ਵਾਲਿਆਂ ਨੇ ਉਹਨੂੰ ਹੱਥ 'ਚ ਠੂਠਾ ਫੜਨ 'ਤੇ ਮਜ਼ਬੂਰ ਕਰ ਰੱਖਿਆ ਸੀ। ਜੇ ਕੋਈ ਭਲਾਮਾਣਸ ਉਨ੍ਹਾਂ ਨੂੰ ਜਾ ਕੇ ਸਮਝਾਉਂਦਾ ਤਾਂ ਅੱਗੋਂ ਵੱਢ ਖਾਣ ਨੂੰ ਪੈਂਦੇ। ਅਖੇ "ਆਖਰਕਾਰ ਬੱਢੀ ਦੇ ਮਰਿਆਂ ਵੀ ਤਾਂ ਅਸੀਂ ਈ ਵਾਰਸ ਬਣਨੈ! ਕਿਸੇ ਤੀਜੇ ਨੂੰ ਥੋੜ੍ਹੀ ਇਹਦੇ ਕਿੱਲਿਆਂ 'ਚ ਵੜਨ ਦਿਆਂਗੇ। ਬਾਕੀ ਰਹੀ ਠੇਕੇ-ਹਿੱਸੇ ਦੀ ਗੱਲ। ਜਦ ਜੀਅ ਕਰਦੈ ਬੁੱਢੜੀ ਨੂੰ ਸਰਦਾ-ਪੁੱਜਦਾ ਦੇ ਛੱਡੀਦੈ। ਇਹਨੇ ਰੱਜਵਾਂ ਖਾ ਕੇ ਕਿਹੜਾ ਮਰਨ ਪਿੱਛੋਂ ਛਤੀਰ ਬਣਾਉਣ ਦੇ ਕੰਮ ਆਉਣੈ?"

ਮਾਈ ਵਿਚਾਰੀ ਆਪਣਾ ਹੱਕ ਲੈਣ ਲਈ ਬਥੇਰਾ ਭੱਜੀ-ਧਰੁੱਕੀ। ਜਦ ਪਿੰਡ ਦੀ ਪੰਚਾਇਤ ਵੀ ਡਾਢਿਆਂ ਮੂਹਰੇ ਦੜ ਵੱਟ ਜ਼ਮਾਨਾ ਕੱਟ ਵਾਲੀ ਨੀਤੀ 'ਤੇ ਚੱਲ ਪਈ ਤਾਂ ਮੈਂ ਉਹਨੂੰ ਦੁਖਿਆਰੀ ਨੂੰ ਨਾਲ ਲੈ ਕੇ ਕਚਹਿਰੀ 'ਚ ਆਪਣੇ ਜਮਾਤੀ ਜਿੰਦਰ ਉਰਫ਼ ਹਰਜਿੰਦਰ ਸਿੰਘ ਦੇ ਕੋਲ ਜਾ ਪਹੁੰਚਿਆ। ਰਸਮੀ ਗੱਲਬਾਤ ਤੋਂ ਬਾਅਦ ਜਿੰਦਰ ਕਹਿਣ ਲੱਗਾ, "ਯਾਰ ਇਹ ਤੇਰਾ ਕੰਮ ਸਾਡੇ ਤਾਂ ਲਗਦੈ ਫਿੱਟ ਨ੍ਹੀਂ ਬੈਠਦਾ। ਵਾਹ ਬੜੇ ਜ਼ੋਰਾਵਰ ਬੰਦਿਆਂ ਨਾਲ ਪਿਐ। ਹਾਂ ਤੈਨੂੰ ਇਕ ਹੋਰ ਸਿਰੇ ਦੇ ਵਕੀਲ ਨਾਲ ਮਿਲਵਾਉਂਦਾਂ, ਉਹ ਈ ਕੱਢੂ ਕੁੱਤੀ ਕਪਾਹ 'ਚੋਂ। ਨਾਲੇ ਤੇਰੇ ਸਾਹਵੇਂ ਚਿਰਾਂ ਦਾ ਠੱਪਿਆ ਸਸਪੈਂਸ ਵੀ ਖੁਲ੍ਹ ਜੂ।"

ਮੈਂ ਜਿੰਦਰ ਦੇ ਮੇਜ਼ 'ਤੇ ਪਏ ਅਖਬਾਰਾਂ ਦੀ ਫੋਲਾ-ਫਾਲੀ ਕਰਨ 'ਚ ਉਲਝ ਗਿਆ। ਉਧਰ ਉਹ ਕਿਸੇ ਨੂੰ ਆਪਣੇ ਕੈਬਿਨ 'ਚ ਆਉਣ ਦਾ ਮੋਬਾਈਲ 'ਤੇ ਨਿਓਤਾ ਦੇਣ ਲੱਗ ਪਿਆ।

ਹਾਲੇ ਮੈਂ ਇਕ ਦੋ ਮੋਟੀਆਂ ਸੁਰਖ਼ੀਆਂ ਈ ਪੜ੍ਹੀਆਂ ਸੀ ਕਿ ਇਕ ਰੋਹਬਦਾਰ ਮਰਦਾਵੀਂ ਆਵਾਜ਼ ਨੇ ਮੇਰੇ ਹੱਥੋਂ ਅਚਾਨਕ ਅਖ਼ਬਾਰ ਰਖਵਾ ਦਿੱਤਾ। ਜਿੰਦਰ ਬੜੇ ਤਪਾਕ ਨਾਲ ਬਾਹਰੋਂ ਆਏ ਅਜਨਬੀ ਨਾਲ ਮੇਰਾ ਤੁਆਰਫ਼ ਕਰਵਾ ਰਿਹਾ ਸੀ ਅਖੇ- ਮੀਤ ਜੀ! ਇਧਰ ਮਿਲੋ। ਇਹ ਨੇ ਮਿਸਟਰ ਐਸ.ਐਸ ਗਰੇਵਾਲ। ਸੀਨੀਅਰ ਵਾਈਸ ਪ੍ਰੈਜ਼ੀਡੈਂਟ ਨੇ ਸਾਡੀ ਬਾਰ ਐਸੋਸੀਏਸ਼ਨ ਦੇ ਤੇ ਬੜੇ ਈ ਸੀਨੀਅਰ ਤੇ ਕਾਬਲ ਵਕੀਲ ਨੇ।

ਜਦ ਮੈਂ ਮਿਸਟਰ ਸਿੰਘ ਵੱਲ ਭਰਵੀਂ ਨਜ਼ਰੇ ਤੱਕਿਆ ਤਾਂ ਮੈਨੂੰ ਚਿਹਰਾ ਕੁਝ ਜਾਣਿਆ ਪਛਾਣਿਆ ਜਿਹਾ ਲੱਗਿਆ। ਸਿਰ 'ਤੇ ਸਜੀ ਸੁੰਦਰ ਦਸਤਾਰ। ਗਲ 'ਚ ਕਾਲੀ ਟਾਈ ਸਮੇਤ ਕਾਲਾ ਕੋਟ। ਭਰਵਾਂ ਕੁੰਡਲਦਾਰ ਕਾਲਾ ਸਿਆਹ ਦਾੜ੍ਹਾ। ਚਿਹਰੇ 'ਤੇ ਪੂਰੀ ਰੌਣਕ। ਅੱਖਾਂ 'ਚ ਬੇਸ਼ੱਕ ਥੋੜ੍ਹੀ ਲਾਲੀ ਪਰ ਡਰਾਉਣ ਦੀ ਥਾਏਂ ਸ਼ਖਸੀ ਰੋਅਬ ਨੂੰ ਉਜਾਗਰ ਕਰਦੀ।

ਮੈਂ ਇਸ ਰੋਹਬਦਾਰ ਤੇ ਸਾਊ ਸਰਦਾਰ ਨਾਲ ਆਪਣੇ ਮਤਲਬ ਦੀ ਗੱਲ ਸ਼ੁਰੂ ਕਰਨ ਤੋਂ ਪਹਿਲਾਂ ਕੁਝ ਰਸਮੀ ਜਾਣ-ਪਛਾਣ ਵਧਾਉਣ ਦੇ ਮੂਡ ਵਿੱਚ ਸਾਂ। ਮੈਨੂੰ ਕੋਈ ਗੱਲ ਅਹੁੜਦੀ ਨਾ ਦੇਖ ਕੇ ਜਿੰਦਰ ਠਹਾਕਾ ਮਾਰ ਕੇ ਹੱਸ ਪਿਆ।

"ਹਾਂ ਜੀ, ਭਾਅ ਜੀ। ਖੁਲ੍ਹਿਐ ਕੁਝ ਸਸਪੈਂਸ ਕਿ ਨਹੀਂ ਏਸ ਵਕੀਲ ਸਾਹਿਬ ਨੂੰ ਵੇਖ ਕੇ। ਇਹ ਉਹੀ ਜਨਾਬ ਨੇ ਜਿਹੜੇ ਆਪਾਂ ਨੂੰ ਕਾਲਜ 'ਚ ਪਹਿਲੇ ਦਿਨ ਦਾੜ੍ਹੀਆਂ ਸਮੇਤ ਪੱਗਾਂ ਵਾਲੇ ਬਾਬੇ ਦੱਸਦੇ ਸੀ। ਅੱਜ ਆਪ ਵੀ ਦਾੜ੍ਹੀਆਂ ਸਮੇਤ ਪੱਗਾਂ ਵਾਲੇ ਬਾਬੇ ਨੇ।"

ਮੈਨੂੰ ਪਛਾਨਣ 'ਚ ਜ਼ਰਾ ਵੀ ਦੇਰ ਨਾ ਲੱਗੀ।
"ਹੈਂ ਤੂੰ ਸੁੱਖੀ। ਜਾਨੀ ਐਸ.ਐਸ ਗਰੇਵਾਲ ... ਮਤਲਬ ਸੁਖਜਿੰਦਰ .... ਸਿੰਘ... ਗਰੇਵਾਲ। ਕਮਾਲ ਕਰਤੀ ਯਾਰ ਤੂੰ ਤਾਂ।"

ਮੈਨੂੰ ਪਤਾ ਈ ਨ੍ਹੀਂ ਲੱਗਿਆ ਕਦ ਮੈਂ ਤੇ ਸੁਖਜਿੰਦਰ ਗਲਵੱਕੜੀ 'ਚ ਲਿਪਟ ਗਏ ਤੇ ਕਿੰਨੀ ਦੇਰ ਇਕ ਦੂਜੇ ਦੀ ਗੱਲਵੱਕੜੀ ਦਾ ਅਨੰਦ ਲੈਂਦੇ ਰਹੇ। ਜਦ ਗੱਲਵਕੜੀ ਛੱਡੀ ਤਾਂ ਐਡਵੋਕੇਟ ਸੁਖਜਿੰਦਰ ਸਿੰਘ ਦੀਆਂ ਅੱਖਾਂ ਛਲਕ ਰਹੀਆਂ ਸਨ। ਉਹ ਕੈਬਿਨ 'ਚ ਬੈਠੀ ਬੁੱਢੀ ਮਾਈ ਤੇ ਹੋਰ ਲੰਘ ਰਹੇ ਰਾਹਗੀਰਾਂ ਦੀ ਹਾਜ਼ਰੀ ਤੋਂ ਅਣਭਿੱਜ ਕਹਿ ਰਿਹਾ ਸੀ, "ਵੀਰਾ! ਮੈਨੂੰ ਮਾਫ਼ ਕਰੀਂ। ਉਹ ਕਾਲਜ ਦਾ ਵੇਲਾ ਈ ਕੁਝ ਐਸਾ ਸੀ। ਮੂੰਹ-ਜ਼ੋਰ ਜਵਾਨੀ। ਨਾ ਬੋਲ-ਬਾਣੀ ਤੇ ਪਕੜ, ਨਾ ਕੋਈ ਧਰਮ-ਕਰਮ ਦਾ ਡਰ। ਬੱਸ ਜੋ ਮੂੰਹ ਆਇਆ ਬਕ 'ਤਾ। ਧੰਨ ਸੀਗੇ ਤੁਸੀਂ ਉਹ ਸਾਊ-ਪੁਰਸ਼ ਜਿਹੜੇ ਕਾਲਜ ਦੇ ਸਮਿਆਂ 'ਚ ਵੀ ਬੀਬੇ ਰਾਣੇ ਬਣ ਕੇ ਪੜ੍ਹਦੇ ਰਹਿੰਦੇ। ਕਲਾਸਾਂ ਅਟੈਂਡ ਕਰਦੇ, ਹਰ ਸਾਹਿਤਕ ਮਹਿਫ਼ਲ 'ਚ ਹਾਜ਼ਰੀ ਲਵਾਉਂਦੇ, ਸਟੇਜ ਸੰਭਾਲਦੇ। ਨਸ਼ਿਆਂ-ਅਫ਼ੀਮਾਂ ਵਿਰੁੱਧ ਹਰ ਸਮਾਰੋਹ ਵਿੱਚ ਬੋਲਦੇ ਤੇ ਸਾਡੇ ਵਰਗੇ ਇਨ੍ਹਾਂ ਸਾਰੀਆਂ ਗੱਲਾਂ ਨੂੰ ਆਉਟ-ਡੇਟਿਡ ਕਹਿ ਕਹਿ ਕੇ ਭੰਡਦੇ ਤੇ ਆਪਣੇ ਮੁਸ਼ਟੰਡਪੁਣੇ ਨੂੰ ਮਾਡਰਨ ਕਹਿ ਕੇ ਪ੍ਰਚਾਰਦੇ। ਪਰ ਭਲਾ ਹੋਵੇ ਓਸ...।"

ਤੇ ਇੱਥੇ ਆ ਕੇ ਜਿਵੇਂ ਉਹਦੀ ਜ਼ਬਾਨ ਰੁਕ ਗਈ ਹੋਵੇ। ਸ਼ਾਇਦ ਹੁਣ ਉਹ ਭਾਵਨਾ ਦੇ ਆਵੇਸ਼ ਵਿੱਚੋਂ ਕੁਝ ਬਾਹਰ ਆ ਚੁੱਕਾ ਸੀ ਪਰ ਮੈਂ ਓਸ ਧਰਮੀ ਜਿਊੜੇ ਬਾਰੇ ਜਾਨਣ ਲਈ ਬੇਤਾਬ ਸੀ ਜੀਹਨੇ ਉਹਨੂੰ ਸੁੱਖੀ ਮੁਸ਼ਟੰਡ ਦੀ ਥਾਏਂ ਇਕ ਨਾਮੀ ਐਡਵੋਕੇਟ ਬਣਾਉਣ ਤੱਕ ਦੀ ਰੌਸ਼ਨਮਈ ਰਾਹ ਵਿਖਾਈ ਸੀ। ਮੇਰੀਆਂ ਅੱਖਾਂ ਮੂਹਰੇ ਉਹਦਾ ਬਾਰ੍ਹ-ਚੌਦਾਂ ਸਾਲ ਪੁਰਾਣਾ ਖ਼ੂੰਖਾਰ ਚਿਹਰਾ ਮੁੜ-ਘਿੜ ਕੇ ਆਈ ਜਾ ਰਿਹਾ ਸੀ। ਰੈਂਬੋ-ਕੱਟ ਸੁੱਖੀ, ਲਾਲ ਸੂਹੀਆਂ ਅੱਖਾਂ ਵਾਲਾ, ਜ਼ੀਰੋ-ਮਸ਼ੀਨ ਨਾਲ ਰਗੜੀ ਦਾੜ੍ਹੀ, ਖੱਬੇ ਕੰਨ 'ਚ ਪਾਈ ਜ਼ਨਾਨਾ ਨੱਤੀ ਤੇ ਡੁਗ-ਡੁਗ ਧੂੜ ਉਡਾਉਂਦੀ ਉਹਦੀ ਮੋਟਰਸਾਈਕਲ 'ਤੇ ਪਿਛੇ ਮੋਟਾ ਕਰਕੇ ਲਿਖਿਆ "ਸਰਦਾਰਾਂ ਦਾ ਕਾਕਾ, ਨਾ ਫਿਕਰ ਨਾ ਫਾਕਾ।"

ਤੇ ਅੱਜ ਉਹ ਕੰਨ ਦੀ ਨੱਤੀ ਵਾਲਾ ਅਖੌਤੀ ਸਰਦਾਰ ਸਚਮੁੱਚ ਈ ਉੱਜਲੀ ਚਿੱਟੀ ਦਸਤਾਰ ਸਜਾਈਂ ਸਾਰੀ ਦੁਨੀਆਂ ਦੇ ਫਿਕਰ-ਫਾਕਿਆਂ ਨੂੰ ਆਪਣੀ ਹਿੱਕ 'ਤੇ ਟਿਕਾਈਂ ਮੇਰੇ ਸਾਹਮਣੇ ਖੜ੍ਹਾ ਸੀ। ਉਹ ਤਿਆਰ ਸੀ ਇੱਕ ਬੁੱਢੀ ਵਿਧਵਾ ਦਾ ਕੇਸ ਲੜਨ ਨੂੰ, ਉਹ ਵੀ ਬਿਨਾਂ ਇਕ ਧੇਲਾ ਲਏ। ਸਿਰਫ ਤੇ ਸਿਰਫ਼ ਫਿਕਰ-ਫਕਿਆਂ ਦੀ ਖਾਤਰ, ਸਮਾਜਿਕ ਜ਼ਿੰਮੇਵਾਰੀ ਦੀ ਖ਼ਾਤਰ।

.... ਤੇ ਉਹਦੀ ਗੱਲ ਹਾਲੇ ਵੀ ਅਧੂਰੀ ਸੀ। ਮੈਂ ਬਜ਼ੁਰਗ ਮਾਈ ਨੂੰ ਹੌਸਲਾ ਦੇ ਕੇ ਉਹਦੇ ਘਰ ਦੇ ਰਾਹੇ ਪਾ ਦਿੱਤਾ ਤੇ ਆਪ ਸੁੱਖਜਿੰਦਰ ਦੇ ਨਾਲ ਉਹਦੀ ਨਵੀਂ ਆਲਟੋ 'ਚ ਬੈਠ ਉਹਦੇ ਘਰ ਨੂੰ ਚੱਲ ਪਿਆ। ਉਹਦੀ ਇੱਛਾ ਸੀ ਕਿ ਰਹਿੰਦੀ ਕਥਾ ਦਾ ਭੋਗ ਉਹ ਆਪਣੇ ਘਰ ਦੇ ਬਗੀਚੇ 'ਚ ਪਾਏਗਾ।

ਰਸਤੇ ਵਿਚ ਉਹ ਬੜੀ ਸੰਭਲ-ਸੰਭਲ ਕੇ ਗੱਡੀ ਚਲਾ ਰਿਹਾ ਸੀ। ਨਿੱਕੇ-ਨਿੱਕੇ ਟੋਏ-ਟਿੱਬਿਆਂ ਤੋਂ ਇਉਂ ਬਚਾਉਂਦਾ ਜਿਵੇਂ ਕੋਈ ਘੜਾ-ਚੁੱਕੀਂ ਮੁਟਿਆਰ ਪਾਣੀ ਦਾ ਉਛਾਲਾ ਵੱਜਣੋਂ ਤ੍ਰਹਿੰਦੀ ਹੋਵੇ। ਵਿਚ-ਵਿਚਾਲੇ ਮੇਰੀ ਯਾਦਦਾਸ਼ਤ ਬਾਰਾਂ ਸਾਲ ਪੁਰਾਣੇ ਸੁੱਖੀ ਦੇ ਡੁਗ-ਡੁਗ ਕਰਦੇ ਮੋਟਰਸਾਈਕਲ ਦੁਆਲੇ ਜਾ ਟਿਕਦੀ। ਮੈਂ ਮਨ ਈ ਮਨ ਸੋਚ ਰਿਹਾ ਸੀ ਕਿ ਹਾਲਾਤ ਤੇ ਸਮਾਂ ਕਿੰਨਾ ਬਦਲ ਦਿੰਦੇ ਨੇ ਇਨਸਾਨ ਨੂੰ। ਤੇ ਫਿਰ ਮੈਂ ਤ੍ਰਭਕ ਜਾਂਦਾ ਕਿਸੇ ਤੀਸਰੇ ਬਦਲਵੇਂ ਕਾਰਨ ਨੂੰ ਸੋਚ ਕੇ ਕਿ ਸ਼ਾਇਦ ਸੁੱਖੀ ਦੇ ਬਦਲਾਵ ਵਿੱਚ ਇਨ੍ਹਾਂ ਦੋਹਾਂ ਦੀ ਥਾਏਂ ਕਿਸੇ ਤੀਜੀ ਸ਼ੈਅ ਦੀ ਵੀ ਭੂਮਿਕਾ ਹੋਵੇ। ਮੈਂ ਕਿਧਰੇ ਬੇਇਨਸਾਫ਼ੀ ਨਾ ਕਰ ਰਿਹਾ ਹੋਵਾਂ। ਅਜਿਹੀਆਂ ਸੋਚਾਂ ਦੀ ਲੜੀ ਅਚਾਨਕ ਤੜੱਕ ਕਰਕੇ ਟੁੱਟ ਗਈ। ਇਕ ਜ਼ੋਰਦਾਰ ਹਾਰਨ ਨੇ ਮੇਰੀ ਇਕਾਗਰਤਾ ਤੋੜ ਦਿੱਤੀ। ਆਲੀਸ਼ਾਨ ਕੋਠੀ ਦੇ ਮੂਹਰੇ ਸੁਖਜਿੰਦਰ ਸਿੰਘ ਨੇ ਜ਼ੋਰਦਾਰ ਬਰੇਕ ਲਗਾਈ। ਦੂਸਰੇ ਹਾਰਨ ਦੀ ਆਵਾਜ਼ 'ਤੇ ਇਕ ਸੁਘੜ ਸਿਆਣੀ ਨੇ ਦਰਵਾਜ਼ਾ ਖੋਲ੍ਹਿਆ। ਸੂਤੀ ਦੁਪੱਟੇ ਨਾਲ ਢਕਿਆ ਸਿਰ। ਚਿਹਰੇ 'ਤੇ ਹੱਸਦੀ ਮੁਸਕਾਨ। ਸਤਿ ਸ੍ਰੀ ਅਕਾਲ ਦੀ ਮੁਦਰਾ 'ਚ ਜੁੜੇ ਹੱਥ।

ਸੁਖਜਿੰਦਰ ਨੇ ਗੈਰਜ 'ਚ ਗੱਡੀ ਖੜ੍ਹੀ ਕਰ ਦਿੱਤੀ। ਅਸੀਂ ਦੋਵੇਂ ਡਰਾਇੰਗ ਰੂਮ ਦੇ ਸੋਫੇ 'ਤੇ ਆਹਮੋ-ਸਾਹਮਣੇ ਜਾ ਬੈਠੇ। ਲਿਸ਼-ਲਿਸ਼ ਕਰਦੇ ਕੱਚ ਦੇ ਗਲਾਸਾਂ 'ਚ ਪਾਣੀ ਧਰਦੀ ਸੁਘੜ ਮੁਟਿਆਰ ਨਾਲ ਸੁਖਜਿੰਦਰ ਸਿੰਘ ਤੁਆਰਫ਼ ਕਰਵਾ ਰਿਹਾ ਸੀ- "ਮੀਤ ਜੀ! ਇਹੀ ਏ ਉਹ ਵੀਰਾਂਗਣ ਜੀਹਨੇ ਮੇਰੀ ਜ਼ਿੰਦਗੀ 'ਚ ਇਨਕਲਾਬ ਲਿਆ ਦਿੱਤਾ।" ਮੀਤ ਜੀ ! ਗੱਲ ਉਨ੍ਹਾਂ ਸਮਿਆਂ ਦੀ ਏ ਜਦੋਂ ਮੈਂ ਰਿੜ੍ਹ-ਖੁੜ ਕੇ ਥਰਡ -ਡਵੀਜ਼ਨ 'ਚ ਆਪਣੀ ਗ੍ਰੇਜੂਏਸ਼ਨ ਹਾਲੇ ਪਾਸ ਈ ਕੀਤੀ ਸੀ। ਗ੍ਰੈਜੂਏਸ਼ਨ ਤੋਂ ਵਿਹਲੇ ਹੁੰਦਿਆਂ ਈ ਮੇਰੇ ਚਾਲਿਆਂ ਨੇ ਮੇਰੇ ਮਾਪਿਆਂ ਨੂੰ ਫਿਕਰ ਪਾ ਦਿੱਤਾ ਸੀ। ਹੁਣ ਤਾਂ ਮੈਂ ਆਪਣੇ ਪਿਤਾ ਜੀ ਦੀ ਨੌਕਰੀ ਲਈ ਵੀ ਖ਼ਤਰਾ ਬਣ ਚੁੱਕਾ ਸੀ। ਉਹ ਚਾਹੁੰਦੇ ਸੀ ਕਿ ਉਹ ਕਿਸੇ ਚੰਗੀ ਲੜਕੀ ਨਾਲ ਮੇਰਾ ਰਿਸ਼ਤਾ ਜੋੜ ਕੇ ਮੇਰੀ ਜ਼ਿੰਦਗੀ ਉਹਦੇ ਹਵਾਲੇ ਕਰਕੇ ਆਪ ਸੁਰਖ਼ਰੂ ਹੋ ਜਾਣ। ਏਸੇ ਲਈ ਉਹ ਮਨਦੀਪ ਦੇ ਘਰ ਰਿਸ਼ਤਾ ਮੰਗਣ ਖੁਦ ਗਏ ਤੇ ਪੁਰਾਣੀ ਜਾਣ-ਪਛਾਣ ਨਾਤੇ ਮੈਨੂੰ ਵੀ ਨਾਲ ਲੈ ਗਏ। ਉਹ ਇਨ੍ਹਾਂ ਦੇ ਸਾਊ ਪਰਿਵਾਰ ਨੂੰ ਚੰਗੀ ਤਰ੍ਹਾਂ ਜਾਣਦੇ ਸਨ। ਬੜੀਆਂ ਕੁਰਬਾਨੀਆਂ ਵਾਲਾ ਕੌਮ-ਪ੍ਰਸਤ ਪਰਿਵਾਰ ਏ ਇਨ੍ਹਾਂ ਦਾ। ਪੁਰਾਣਾ ਟਕਸਾਲੀ ਪਰਿਵਾਰ। ਜੈਤੋਂ ਤੇ ਨਨਕਾਣਾ ਸਾਹਿਬ ਦੇ ਅਕਾਲੀ ਮੋਰਚਿਆਂ 'ਚ ਕੁਰਬਾਨੀਆਂ ਕਰਨ ਵਾਲਾ ਪਰਿਵਾਰ।

ਪਰ ਪਿਤਾ ਜੀ ਨੂੰ ਸਭ ਕੁਝ ਬਿਖ਼ਰਦਾ ਜਾਪਿਆ, ਜਦ ਮੇਰੀ ਸ਼ਕਲ ਸੂਰਤ ਵੇਖ ਕੇ ਆਪਣੇ ਘਰ 'ਚ ਬੈਠਿਆਂ ਈ ਏਸ ਸ਼ੇਰਨੀ ਨੇ ਇਕੋ ਦਹਾੜ 'ਚ ਕਹਿ ਦਿੱਤਾ:

"ਮੈਨੂੰ ਨਹੀਂ ਚਾਹੀਦਾ ਇਹ ਘੁਰੜ-ਮੁਰੜ, ਨੱਤੀਆਂ ਵਾਲਾ ਰੰਝੇਟੜਾ। ਮੈਨੂੰ ਚਾਹੀਦੈ ਸੰਪੂਰਨ ਮਰਦ ਜੀਹਦੇ ਚਿਹਰੇ ਤੋਂ ਮਰਦਾਨਗੀ ਦਿੱਸੇ ਨਾ ਕਿ ਜ਼ਨਾਨਾ-ਬਿਰਤੀ ਦਾ ਢਲਦਾ ਜਲਾਲ। ਮੈਨੂੰ ਚਾਹੀਦੈ ਆਪਣੀ ਕੁੱਲ ਦੇ ਹਾਣ ਦਾ ਦਗਦਾ ਸੂਰਜ ਨਾ ਕਿ ਝੱਖੜ-ਝੋਲਿਆਂ 'ਚ ਉੱਡ ਕੇ ਆਈ ਨਿਰੀ ਰਾਖ ਦਾ ਢੇਰ। ਮੈਂ ਇਹ ਰਿਸ਼ਤਾ ਕਦੇ ਵੀ ਪ੍ਰਵਾਨ ਨਹੀਂ ਕਰ ਸਕਦੀ।"

ਮੇਰੇ ਲਈ ਸਚਮੁੱਚ ਹੀ ਇਹ ਡੁੱਬ ਮਰਨ ਵਾਲੀ ਗੱਲ ਸੀ। ਅਸੀਂ ਸਾਰਾ ਪਰਿਵਾਰ ਬਿਨਾਂ ਕੁਝ ਖਾਧੇ-ਪੀਤੇ ਜਿਸ ਰਾਹੋਂ ਗਏ ਸੀ, ਉਸੇ ਰਾਹੀਂ ਵਾਪਸ ਪਰਤ ਆਏ। ਮੈਂ ਕਈ ਦਿਨ ਬੇਹੋਸ਼ੀ ਦੇ ਆਲਮ 'ਚ ਪਾਗਲਾਂ ਵਾਂਗ ਘਰ 'ਚ ਈ ਸਿਰ ਮਾਰਦਾ ਰਿਹਾ। ਮਨਦੀਪ ਦੇ ਬੋਲ ਰਹਿ-ਰਹਿ ਕੇ ਮੇਰੇ ਸੀਨੇ 'ਤੇ ਵਦਾਨ ਵਾਂਗ ਸੱਟਾਂ ਮਾਰ ਰਹੇ ਸਨ। ਮੇਰੇ ਮਨ-ਮਸਤਕ ਵਿੱਚ ਇਕ ਘਮਸਾਨ ਮੱਚਿਆ ਹੋਇਆ ਸੀ। ਮੈਨੂੰ ਕਿਸੇ ਪੁਰਾਣੇ ਲੋਕ ਗੀਤ ਦੀਆਂ ਸਤਰਾਂ ਆਪਣੇ ਸੀਨੇ 'ਤੇ ਹੰਢਦੀਆਂ ਜਾਪੀਆਂ।

ਅਖੇ:- ਬੋਲ ਵੀਰਾਂਗਣ ਦੇ,<br>
ਛੇਦ ਪਾਉਣ ਵਿਚ ਸੀਨੇ,<br>
ਬੋਲ ਵੀਰਾਂਗਣ ਦੇ।

ਪਰ ਹੈਰਾਨੀ ਏਸ ਗੱਲ ਦੀ ਏ ਕਿ ਮਨਦੀਪ ਦੀਆਂ ਗੱਲਾਂ 'ਤੇ ਗੁੱਸਾ ਆਉਣ ਦੀ ਬਜਾਏ ਮੈਨੂੰ ਆਪਣੇ ਆਪ 'ਤੇ ਸ਼ਰਮ ਆ ਰਹੀ ਸੀ। ਸੱਚਮੁੱਚ, ਮੇਰਾ ਤੇ ਮਨਦੀਪ ਦਾ ਮੇਲ ਈ ਕੀ ਸੀ? ਉਹ ਯੂਨੀਵਰਸਿਟੀ ਦੀ ਗ੍ਰੈਜੂਏਟਸ-ਟਾਪਰ ਤੇ ਮੈਂ ਤੀਜਾ ਦਰਜਾ ਸਧਾਰਨ ਗ੍ਰੈਜੂਏਟ। ਉਹ ਖ਼ਾਲਸਾ ਕਾਲਜ ਗੰਗਾਨਗਰ ਦੀ ਵਕਾਲਤ ਦੀ ਵਿਦਿਆਰਥਣ ਤੇ ਮੈਂ ਗ੍ਰੈਜੂਏਸ਼ਨ ਤੋਂ ਬਾਅਦ ਵਿਹਲੜ ਜੁੰਡਲੀਆਂ 'ਚ ਬੈਠਣ ਵਾਲਾ ਅਵਾਰਾ ਮਜਨੂੰ। ਉਹਦੇ ਸਾਹਮਣੇ ਇੱਕ ਸੁੰਦਰ ਭਵਿੱਖ ਤੇ ਮੇਰੇ ਸਾਹਵੇਂ ਕਾਲੇ ਹਨੇਰੇ ਦਾ ਇਕ ਸੰਘਣਾ ਬੱਦਲ।

ਆਖ਼ਰ ਮੈਂ ਇਕ ਵਾਰ ਫੇਰ ਪਿਤਾ ਜੀ ਦੀ ਪਹੁੰਚ ਦਾ ਸਹਾਰਾ ਲਿਆ ਤੇ ਖ਼ਾਲਸਾ ਕਾਲਜ ਗੰਗਾਨਗਰ ਵਿੱਚ ਜਾ ਦਾਖ਼ਲ ਹੋਇਆ। ਮਨਦੀਪ ਮੈਥੋਂ ਇੱਕ ਸਾਲ ਅੱਗੇ ਸੀ ਤੇ ਮੈਂ ਹਾਲੇ ਫਰੈਸ਼ਰ। ਪਹਿਲੇ ਦਿਨ ਜਦ ਦਾਖਲਾ ਲਿਆ, ਉਸ ਦਿਨ ਮੇਰੇ ਸਿਰ

'ਤੇ ਸੂਹੀ ਦਸਤਾਰ ਸੀ ਤੇ ਦਾਖਲਾ ਫਾਰਮ 'ਤੇ ਵੀ ਟਾਈ-ਕੋਟ ਸਮੇਤ ਦਸਤਾਰ ਵਾਲੀ ਰੰਗਲੀ ਫੋਟੋ। ਸ਼ਾਇਦ ਹੁਣ ਮੈਨੂੰ ਏਸ ਰੰਗਲੀ ਫੋਟੋ ਨਾਲ ਆਪਣਾ ਭਵਿੱਖ ਵੀ ਰੰਗਲਾ ਜਾਪਣ ਲੱਗਿਆ ਸੀ। ਚੰਗੀ ਕਿਸਮਤ ਨੂੰ ਮੈਨੂੰ ਕਾਲਜ ਕੈਂਪਸ ਵਿੱਚ ਈ ਹੋਸਟਲ ਦਾ ਇਕ ਛੋਟਾ ਜਿਹਾ ਕਮਰਾ ਮਿਲ ਗਿਆ। ਮੇਰੀ ਜ਼ਿੰਦਗੀ ਕਲਾਸ ਰੂਮ ਤੋਂ ਹੋਸਟਲ ਦੇ ਕਮਰੇ ਤੱਕ ਸਿਮਟ ਕੇ ਰਹਿ ਗਈ। ਕਲਾਸ ਅਟੈਂਡ ਕਰਨੀ, ਮੈੱਸ ਵਿੱਚ ਖਾਣਾ ਖਾਣਾ ਤੇ ਫੇਰ ਮੁੜ-ਘਿੜ ਕੇ ਕਮਰੇ 'ਚ ਕਿਤਾਬਾਂ ਦੀ ਅਲਮਾਰੀ ਲਾਗੇ ਜਾ ਕੁਰਸੀ ਡਾਹੁਣੀ।

ਦਿਨ-ਰਾਤ ਦੀ ਮਿਹਨਤ ਨੇ ਮੈਨੂੰ ਪੜ੍ਹਾਈ ਦੀਆਂ ਸਿਖਰਾਂ 'ਤੇ ਪਹੁੰਚਾ ਦਿੱਤਾ। ਮੇਰੇ ਅਧਿਆਪਕ ਮੇਰੀ ਯਾਦ-ਸ਼ਕਤੀ ਦੀਆਂ ਤਾਰੀਫ਼ਾਂ ਕਰਦੇ। ਬਹੁਤੇ ਆਰਟੀਕਲ, ਸਮੇਂ-ਸਮੇਂ 'ਤੇ ਹੋਈਆਂ ਸੰਵਿਧਾਨਿਕ ਤਰਮੀਮਾਂ ਤੇ ਬੇਸਿਕ ਕਾਨਸੈਪਟ ਮੇਰੀਆਂ ਉਂਗਲਾਂ 'ਤੇ ਰਟੇ ਹੁੰਦੇ। ਜਦ ਪਹਿਲੇ ਸਾਲ ਨਤੀਜਾ ਆਇਆ ਤਾਂ ਇਸ ਵਾਰ ਮੈਂ ਵੀ ਯੂਨੀਵਰਸਿਟੀ ਟਾਪਰ ਸੀ।

ਮੈਨੂੰ ਵਧਾਈਆਂ ਦੇਣ ਵਾਲਿਆਂ ਦਾ ਤਾਂਤਾ ਲੱਗਿਆ ਹੋਇਆ ਸੀ। ਅਗਲੇ ਦਿਨ ਸਵੇਰ ਦੀ ਸਭਾ 'ਚ ਮੇਰੇ ਮਾਣ ਵਿੱਚ ਖ਼ਾਸ ਸਮਾਰੋਹ ਦਾ ਆਯੋਜਨ ਹੋਇਆ। ਪ੍ਰਿੰਸੀਪਲ ਸਾਹਿਬ ਨੇ ਖ਼ੁਦ ਮੇਰੀ ਉਪਮਾ 'ਚ ਭਾਸ਼ਣ ਪੜ੍ਹਿਆ। ਹੋਰ ਜੂਨੀਅਰ ਤੇ ਸੀਨੀਅਰ ਵਿਦਿਆਰਥੀਆਂ ਨੇ ਕਈ ਤਰ੍ਹਾਂ ਦੇ ਗਿਫ਼ਟ ਭੇਂਟ ਕੀਤੇ ਜਿਨ੍ਹਾਂ ਵਿੱਚ ਮਨਦੀਪ ਵੀ ਸ਼ਾਮਿਲ ਸੀ।

ਮਨਦੀਪ ਦੁਆਰਾ ਭੇਟ ਕੀਤਾ ਸੱਜਰਾ ਗੁਲਾਬ ਮੇਰੇ ਲਈ ਸੱਜਰੀ ਸਵੇਰ ਬਣ ਕੇ ਬਹੁੜਿਆ ਤੇ ਫਿਰ ਮੈਂ ਜ਼ਿੰਦਗੀ 'ਚ ਕਦੇ ਪਿੱਛੇ ਮੁੜ ਕੇ ਨਹੀਂ ਵੇਖਿਆ।

ਸੁਖਜਿੰਦਰ ਸਿੰਘ ਦੀਆਂ ਇਕ ਵਾਰ ਫੇਰ ਅੱਖਾਂ ਛਲਕ ਆਈਆਂ। ਉਸਦੀ ਬੀਤੀ ਸੁਣ ਕੇ ਅੱਜ ਵੀ ਮੈਂ ਜਦ ਕਿਸੇ ਅੱਲੜ੍ਹ ਉਮਰ ਦੇ ਗਭਰੂ ਨੂੰ ਹਨੇਰੇ ਦੀ ਦਲਦਲ 'ਚ ਫਸਿਆ ਦੇਖਦਾ ਹਾਂ ਤਾਂ ਮੇਰੇ ਹੱਥ ਆਪ-ਮੁਹਾਰੇ ਉਸ ਅਕਾਲ-ਪੁਰਖ ਅੱਗੇ ਜੁੜ ਜਾਂਦੇ ਨੇ ਕਿ ਹੇ ਸੱਚੇ ਪਾਤਸ਼ਾਹ! ਮਨਦੀਪ ਜਿਹੀਆਂ ਇਕ ਨਹੀਂ ਹਜ਼ਾਰਾਂ ਰੂਹਾਂ ਪੈਦਾ ਕਰ, ਜਿਹੜੀਆਂ ਮੇਰੀ ਕੌਮ ਦੇ ਭਟਕੇ ਜਵਾਨਾਂ ਨੂੰ ਸੱਜਰੀ ਸਵੇਰ ਦੇ ਦਰਸ਼ਨ ਕਰਾਉਣ।



ਸਫਾ 12 ਦਾ ਬਾਕੀ

ਰੁੱਖ ਆਵਾਜ਼ ਦੇ ਪ੍ਰਦੂਸ਼ਣ ਨੂੰ ਘੱਟ ਕਰਦੇ ਹਨ ਅਤੇ ਸਾਡੇ ਆਲੇ-ਦੁਆਲੇ ਦੀ ਸੁੰਦਰਤਾ ਵਿੱਚ ਵਾਧਾ ਕਰਦੇ ਹਨ।

ਕਿੱਕਰ ਦਾ ਰੁੱਖ ਪੰਜਾਬ ਦੇ ਖੁਸ਼ਕ ਮੈਦਾਨੀ ਇਲਾਕਿਆਂ ਵਿੱਚ ਹੀ ਪਾਇਆ ਜਾਂਦਾ ਹੈ ਅਤੇ ਇਹ ਰੁੱਖ ਬਰਾਨੀ ਜਾਂ ਮਾੜੀਆਂ ਜ਼ਮੀਨਾਂ ਨੂੰ ਆਬਾਦ ਕਰਨ ਲਈ ਲਗਾਇਆ ਜਾਂਦਾ ਹੈ।

ਕਈ ਪ੍ਰਕਾਰ ਦੇ ਟੂੱਥ ਪੇਸਟ ਦੀ ਵਰਤੋਂ ਹੋਣ ਦੇ ਬਾਵਜੂਦ,ਕਿੱਕਰ ਦੀ ਦਾਤਣ ਨੇ ਦੇਹਾਤੀ ਖੇਤਰਾਂ ਵਿੱਚ ਆਪਣੀ ਸਰਦਾਰੀ ਕਾਇਮ ਰੱਖੀ ਹੋਈ ਹੈ।ਇੰਨਾਂ ਹੀ ਨਹੀਂ,ਕਿੱਕਰ ਸਾਡੇ ਲੋਕ-ਭਾਵਾਂ ਦੀ ਤਰਜਮਾਨੀ ਵੀ ਕਰਦੀ ਹੈ ਅਤੇ ਸਾਡੇ ਲੋਕ-ਗੀਤਾਂ ਵਿੱਚ ਇਸ ਦੀ ਝਲਕਾਰ ਦੇਖਣ ਨੂੰ ਮਿਲਦੀ ਹੈ ਜਦੋਂ ਭੈਣਾਂ ਇਹ ਗਾਉਂਦੀਆਂ ਸੁਣਦੀਆਂ ਹਨ-

*"ਉਥੇ ਕਿੱਕਰਾਂ ਨੂੰ ਲੱਗਣ ਪਤਾਸੇ,*
*ਜਿੱਥੋਂ ਦੀ ਮੇਰਾ ਵੀਰ ਲੰਘਿਆ।"*

ਅਸੀਂ ਆਪਣੇ ਧੀਆਂ-ਪੁੱਤਰਾਂ ਦਾ ਪਾਲਣ-ਪੋਸ਼ਣ ਬੜੇ ਚਾਅ ਨਾਲ ਕਰਦੇ ਹਾਂ ਅਤੇ ਆਸਾਂ ਉਮੀਦਾਂ ਦੀ ਪੰਡ ਬੰਨ੍ਹ ਲੈਂਦੇ ਹਾਂ ਕਿ ਇਹ ਬੁਢਾਪੇ ਦਾ ਸਹਾਰਾ ਬਣਨਗੇ।ਰੁੱਖ ਸਾਡੇ ਸਾਰੇ ਜੀਵਨ ਦਾ ਸਹਾਰਾ ਬਣਦੇ ਹਨ।ਇਸ ਲਈ ਸਾਨੂੰ ਵੱਧ ਤੋਂ ਵੱਧ ਰੁੱਖ ਲਗਾ ਕੇ ਇਨ੍ਹਾਂ ਦੀ ਸਹੀ ਸੰਭਾਲ ਕਰਨੀ ਚਾਹੀਦੀ ਹੈ ਅਤੇ ਬੇਤਹਾਸ਼ਾ ਵੱਧ ਰਹੀ ਜਨਸੰਖਿਆ ਤੇ ਵੀ ਅੰਕੁਸ਼ ਲਗਾਉਣਾ ਚਾਹੀਦਾ ਹੈ ਜੋ ਸਮੇਂ ਦੀ ਲੋੜ ਹੈ।

*ਆਓ ਰਲ-ਮਿਲ ਰੁੱਖ ਲਗਾਈਏ।*
*ਵਾਤਾਵਰਣ ਨੂੰ ਸ਼ੁੱਧ ਬਣਾਈਏ।*
*ਜਨਸੰਖਿਆ ਤੇ ਕਾਬੂ ਪਾਈਏ।*
*ਦੇਸ਼ ਆਪਣਾ ਖ਼ੁਸ਼ਹਾਲ ਬਣਾਈਏ।*



# ਵਿਅੰਗ ਟੋਟਕੇ

ਪ੍ਰੋ.ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ

### ਅਣਖ ਦੀ ਪੱਗ

ਉਦੋਂ ਪੁੱਟਣਾ ਖੂਹ ਕੀ ਅਕਲਮੰਦੀ
ਜਦੋਂ ਘਰ ਨੂੰ ਲੱਗੀ ਅੱਗ ਹੋਵੇ
ਬੇਸਮਝਾਂ ਦੀ ਭੀੜ ਹੈ ਕੀ ਕਰਨੀ?
ਉਹ ਤਾਂ ਇਸ ਤਰ੍ਹਾਂ ਜਿਸ ਤਰ੍ਹਾਂ ਵੱਗ ਹੋਵੇ
ਘੋਟ ਘੋਟ ਕੇ ਕਰੇ ਜੋ ਢੇਰ ਗੱਲਾਂ,
ਬਗਲਾ ਭਗਤ ਉਹ ਸਿਰੇ ਦਾ ਠੱਗ ਹੋਵੇ,।
ਅਸਲ ਵਿੱਚ ਹੈ ਸੂਰਮਾ ਕੈਲਵੀ ਉਹ,
ਜਿਦ੍ਹੇ ਸਿਰ ਤੇ ਅਣਖ ਦੀ ਪੱਗ ਹੋਵੇ।

### ਭ੍ਰਿਸ਼ਟਾਚਾਰ ਬਿਨਾ

ਭਿਰਸ਼ਟਾਚਾਰ ਨੂੰ ਜੜ੍ਹੋਂ ਜੇ ਪੁੱਟ ਦਿੱਤਾ
ਫੇਰ ਕਿਥੋਂ ਲਿਆਵਾਂਗੇ ਲੱਭ ਕੇ ਜੀ?
ਇਹਦੇ ਬਿਨਾ ਨਾ ਇੱਕ ਵੀ ਪਲ ਸਰਨਾ,
ਖੇਤੀ ਏਸਦੀ ਹੋਈ ਹੈ ਫੱਬ ਕੇ ਜੀ!
ਗੋਰੇ ਤਨਾਂ ਵਾਲੇ,ਕਾਲੇ ਮਨਾਂ ਵਾਲੇ,
ਕਾਲੇ ਧਨ ਨੂੰ ਰੱਖਦੇ ਦੱਬ ਕੇ ਜੀ!
ਕਹੇ ਕੈਲਵੀ ਅਕਲ ਨੂੰ ਹੱਥ ਮਾਰੋ!
ਵੇਖੋ! ਤੁਸੀਂ ਵੀ ਦਾਣੇ ਕੁੱਝ ਚੱਬ ਕੇ ਜੀ।

### ਰਗੜ ਰਗੜ ਮੱਥੇ

ਰਗੜ ਰਗੜ ਮੱਥੇ, ਦੁੱਖ ਨਾ ਗਲੋਂ ਲੱਥੇ,
ਪੂਜੇ ਸੰਤ ਮਹੰਤ ਕਈ ਪੀਰ ਮੀਆਂ।
ਪ੍ਰੇਸ਼ਾਨ ਕੀਤਾ,ਪ੍ਰੇਸ਼ਾਨੀਆਂ ਨੇ,
ਥਾਣ ਜਿੰਦਗੀ ਦਾ ਹੋਇਆ ਲੀਰ ਮੀਆਂ।
ਪੜ੍ਹੀ ਅਕਲ ਕਿਤਾਬ ਤਾਂ ਪਤਾ ਲੱਗਾ,
ਮਿਹਨਤ ਬਾਝ ਨਾ ਰਿੱਝਦੀ ਖੀਰ ਮੀਆਂ।
ਸਾਨੂੰ ਕੈਲਵੀ ਕੂਕ ਸਮਝਾ ਰਿਹਾ ਏ,
ਦੀਵਾ ਬਾਲ ਹਨੇਰੇ ਨੂੰ ਚੀਰ ਮੀਆਂ।

### ਹੱਸ ਕੇ ਮਿਲ

ਘੋੜਾ ਸਮੇਂ ਦਾ ਦੌੜਦਾ ਬੜਾ ਤਿੱਖਾ,
ਏਹਨੂੰ ਸੱਜਨਾ ਦੌੜ ਕੇ,ਨੱਸ ਕੇ ਮਿਲ।
ਆਸ਼ਕ ਜ਼ਿੰਦਗੀ ਦਾ,ਜੇ ਦਿਲਦਾਰ ਹੈਂ ਤੂੰ
ਏਹਨੂੰ ਪਾ ਗਲਵੱਕੜੀ,ਕੱਸ ਕੇ,ਮਿਲ।
ਕਿਸੇ ਬੰਦੇ ਨੂੰ ਮਿਲਣਾ ਜੇ ਤੂੰ ਚਾਹਵੇਂ
ਉਹਨੂੰ ਫੋਨ ਕਰਕੇ,ਉਹਨੂੰ ਦੱਸ ਕੇ,ਮਿਲ।
ਲੈ ਜਾ ਕੈਲਵੀ ਨੂੰ ਭਾਵੇਂ ਲੁੱਟ ਕੇ ਤੂੰ,
ਉਹਨੂੰ ਮੁਸਕਰਾ ਕੇ ਥੋੜ੍ਹਾ ਹੱਸ ਕੇ,ਮਿਲ।

### ਦਮਦਾਰ ਲੀਡਰ

ਰਿਸ਼ਵਤ ਖਾਂਦੇ ਨੇ ਖੰਡ ਦੇ ਕੜਾਹ ਵਾਂਗੂੰ
ਭੋਰਾ ਖਾਂਦੇ ਨਹੀਂ ਸ਼ਰਮ ਮੱਕਾਰ ਲੀਡਰ।
ਟਿੱਡੀ ਦਲ ਦੇ ਵਾਂਗ ਨੇ ਵਧੇ ਵੇਖੋ!
ਇੱਕ ਇੱਕ ਦੀ ਥਾਂ ਨੇਂ ਚਾਰ ਲੀਡਰ।
ਬੜੀ ਥੁੜ ਆ ਬਣੀ ਏ ਕੁਰਸੀਆਂ ਦੀ,
ਕਾਰ ਮੰਗਦਾ,ਹਰ ਬੇਕਾਰ ਲੀਡਰ।
ਕਰੋ 'ਕੈਲਵੀ.ਖੋਜ ਓਏ ਸਾਇੰਸਦਾਨੋਂ!
ਮਿਲੇ,ਨੇਕ ਦਿਲ ਕੋਈ ਦਮਦਾਰ ਲੀਡਰ!

9878381474

## ਕਾਵਿ ਕਿਆਰੀ

### ਸਮਾਜ਼ ਦੀ ਸੇਵਾ ਉੱਤਮ ਸੇਵਾ

ਸਮਾਜ ਦੀ ਸੇਵਾ ਕਰਕੇ ਬੰਦਾ
ਵੱਡਾ ਬਣ ਸਕਦਾ ਇਨਸਾਨ।
ਸਮਾਜ ਦੀ ਸੇਵਾ ਉੱਤਮ ਸੇਵਾ

ਗੁਰੂਆਂ ਪੀਰਾਂ ਦਾ ਫੁਰਮਾਨ।
ਜਿਸ ਸਮਾਜ 'ਚ ਜਨਮ ਲਿਆ
ਜਿਸਦੇ ਵਿੱਚ ਰਹਿਣਾ ਏ।
ਦੁੱਖ-ਸੁੱਖ ਸਾਰਾ ਜ਼ਿੰਦਗੀ ਦਾ।
ਜੀਹਦੇ ਵਿੱਚ ਹੀ ਸਹਿਣਾ ਏ।
ਓਹਦੇ ਵੱਲੋਂ ਹੋਏ ਫਿਰਦੇ
ਲੋਕੋ ਤੁਸੀਂ ਬੇਧਿਆਨ।
ਸਮਾਜ ਦੀ ਸੇਵਾ ਉੱਤਮ ਸੇਵਾ----।

ਸਾਡੇ ਮਹਾਨ ਗੁਰੂਆਂ ਨੇ
ਜੀਵਨ ਦੀ ਕੈਸੀ ਜਾਚ ਸਿਖਾਈ।
ਸੇਵਕ ਕੋ ਸੇਵਾ ਬਨ ਆਈ।
ਹੁਕਮ ਬੂਝ ਪਰਮ ਪਦ ਪਾਈ।
ਬਿਨ ਸੇਵਾ ਧ੍ਰਿਗ ਹੱਥ ਪੈਰ
ਕੈਸਾ ਬਖਸ਼ਿਆ ਸਾਨੂੰ ਗਿਆਨ।
ਸਮਾਜ ਦੀ ਸੇਵਾ ਉੱਤਮ ਸੇਵਾ----।

ਬਾਬੇ ਦਾਦੇ ਸੁੰਦਰ ਸਮਾਜ
ਸਾਡੇ ਪੱਲੇ ਪਾਕੇ ਗਏ।
ਹੁੰਦਾ ਕੀ ਏ ਭਾਈਚਾਰਾ,
ਸਾਨੂੰ ਸਭ ਸਮਝਾਏ ਗਏ।
ਉੱਚੇ-ਸੁੱਚੇ ਸਮਾਜ 'ਚ ਬਣਦੀ
ਉੱਚੀ ਸੁੱਚੀ ਸਭ ਦੀ ਸ਼ਾਨ।
ਸਮਾਜ ਦੀ ਸੇਵਾ ਉੱਤਮ ਸੇਵਾ------------।

ਇੰਝ ਲੱਗਦਾ ਸਮਾਜ ਨੂੰ ਅਸੀਂ
ਪੁੱਠਾ ਗੇੜਾ ਪਾ ਦਿੱਤਾ।
ਜਿੰਨਾਂ ਸੋਹਣਾ ਮਿਲਿਆ ਸੀ
ਉਨਾਂ ਮਾੜਾ ਬਣਾ ਦਿੱਤਾ।
ਭਵਿੱਖ ਸਾਨੂੰ ਕਰੂ ਨਾ ਮੁਆਫ਼
ਸੋਧਿਆ ਨਾ ਜੇ ਵਰਤਮਾਨ।
ਸਮਾਜ ਦੀ ਸੇਵਾ ਉੱਤਮ ਸੇਵਾ----।

ਅਜੇ ਵੀ ਡੁੱਲੇ ਬੇਰਾਂ ਨੂੰ,
ਚੁੱਕ ਕੇ ਝੋਲੀ ਪਾ ਲਈਏ।
ਸਮਾਜ ਨੂੰ ਸੁੰਦਰ ਬਣਾਉਣ ਲਈ
ਪੂਰਾ ਜ਼ੋਰ ਲਗਾ ਲਈਏ।
ਕੋਈ ਕੰਮ ਅਸੰਭਵ ਨਹੀਂ।
ਬੰਦਾ ਲਵੇ ਜੇ ਠਾਣ।
ਸਮਾਜ ਦੀ ਸੇਵਾ ਉੱਤਮ ਸੇਵਾ----।

ਆਪਣੇ ਲਈ ਨੇ ਜੋ ਜਿਊਂਦੇ,
ਉਹਨਾਂ ਦਾਂ ਜਨਮ ਗਵਾਉਣਾ ਹੈ,
ਦੂਜਿਆਂ ਦੇ ਲਈ ਜੋ ਜਿਊਂਦੇ।
ਉਹਨਾਂ ਦਾ ਸਫ਼ਲ ਜਿਊਣਾ ਹੈ।
ਉੱਤਮ ਕਾਰਜ ਕਰਕੇ ਬੰਦਾ
ਆਮ ਤੋਂ ਬਣਦੇ ਝੱਟ ਮਹਾਨ।
ਸਮਾਜ ਦੀ ਸੇਵਾ ਉੱਤਮ ਸੇਵਾ--।

ਪੁੱਤ-ਪੋਤਰੇ ਧੀਆਂ ਦੋਹਤਰੇ,
ਕੀਹਨੂੰ ਨਹੀਉਂ ਹੁੰਦੇ ਪਿਆਰੇ।
ਇਹਨਾਂ ਲਈ ਛੱਡ ਕੇ ਜਾਈਏ,
ਚੋਹੀਂ ਪਾਸੀਂ ਚੰਗੇ ਵਰਤਾਰੇ।
ਅਮੋਲਕ ਜਨਮ ਦਾ ਲਾਹਾ ਲੈਕੇ
ਆਓ ਸਿਰਜੀਏ ਸੁੰਦਰ ਜਹਾਨ।
ਸਮਾਜ ਦੀ ਸੇਵਾ ਉੱਤਮ ਸੇਵਾ--------।

ਤੁਹਾਨੂੰ ਤੁਹਾਡੇ ਜੀਵਨ ਦੇ
ਅਸਲ ਅਰਥ ਸਮਝਾਅ ਦਿੱਤੇ।
"ਅਮਰੀਕ ਤਲਵੰਡੀ"ਵਾਲੇ ਨੇ ਤਾਂ
ਆਪਣੇ ਫਰਜ਼ ਨਿਭਾ ਦਿੱਤੇ।
ਇਹ ਤਾਂ ਹੁਣ ਤੁਸੀਂ ਸੋਚਣਾ
ਕਿੰਨਾ ਪਾਉਣਾ ਚਾਹੁੰਦੇ ਮਾਣ
ਸਮਾਜ ਦੀ ਸੇਵਾ ਉੱਤਮ ਏ ਵਾ------।

ਅਮਰੀਕ ਸਿੰਘ ਤਲਵੰਡੀ
ਲੁਧਿਆਣਾ 94635-42896

## ਅਣਜੰਮੀ ਧੀ ਦੀ ਪੁਕਾਰ

ਨੀ ਅੰਮੀਏ ਪਿਆਰੀਏ ਅੰਮੀਏ,
ਨਾ ਏਦਾਂ ਧੀ ਨੂੰ ਮਾਰੀਏ ਅੰਮੀਏ,
ਕੁੱਝ ਤਾਂ ਸੋਚ ਵਿਚਾਰ ਨੀ ਮਾਂ।
ਕੁੱਖ ਵਿਚ ਪਲਦੀ ਧੀ ਆਪਣੀ ਨੂੰ,
ਬਿਨ ਆਈ ਨਾ ਮਾਰ ਨੀ ਮਾਂ।

ਮੈਂ ਵੀ ਇਸ ਦੁਨੀਆਂ ਤੇ ਆਕੇ ਆਪਣੀ ਹੋਂਦ ਬਣਾਵਾਂਗੀ,
ਪੜ੍ਹ ਲਿਖਕੇ ਮੈਂ ਕਰੂੰ ਤਰੱਕੀ, ਤੇਰਾ ਨਾਂਅ ਚਮਕਾਵਾਂਗੀ।
ਜਨਮ ਲੈਣ ਤੋਂ ਰੋਕ ਨਾ ਮੈਨੂੰ ਕਰਦੀ ਮੈਂ ਪੁਕਾਰ ਨੀ ਮਾਂ।
ਕੁੱਖ ਵਿਚ ਪਲਦੀ------

ਬਾਪੂ ਨਾਲ ਤੂੰ ਕਰੇਂ ਸਲਾਵਾਂ ਮੈਨੂੰ ਮਾਰ ਮੁਕਾਉਣ ਲਈ।
ਡਾਕਟਰ ਵੀ ਤੂੰ ਰਾਜ਼ੀ ਕਰ ਲਏ ਮੇਰੀ ਜਾਤ ਮਿਟਾਉਣ ਲਈ।
ਰੱਬ ਵੀ ਕੰਬ ਜੂ ਵੇਖਕੇ ਐਸਾ ਹੁੰਦਾ ਅੱਤਿਆਚਾਰ ਨੀ ਮਾਂ।
ਕੁੱਖ ਵਿਚ ਪਲਦੀ---- ।

ਤੇਰੇ ਦਿਲ ਵਿਚ ਖਾਹਿਸ਼ ਪੁੱਤ ਦੀ ਮੈਂ ਵੀ ਇਹੋ ਸਮਝਾਂ ਨੀ।
ਕੌਣ ਭਲਾਂ ਏ ਜਾਨਣ ਵਾਲਾ ਉਸ ਦਾਤੇ ਦੀਆਂ ਰਮਜਾਂ ਨੀ।
ਕੀ ਪਤਾ ਤੇਰਾ ਔਖੇ ਵੇਲੇ ਕੌਣ ਵੰਡਾਊ ਭਾਰ ਨੀ ਮਾਂ।
ਕੁੱਖ ਵਿਚ ਪਲਦੀ------।

ਮੈਂ ਨਿਰਦੋਸ਼ੀ ਕਰਮਾ ਮਾਰੀ ਚੀਕ-ਚੀਕ ਕੁਰਲਾਈ ਨੀ।
ਏਸੇ ਲਈ 'ਕੁਲਦੀਪ'ਨੇ ਮੇਰੇ ਹੱਕ ਵਿਚ ਕਲਮ ਚਲਾਈ ਨੀ।
ਮੈਨੂੰ ਜਾਨੋਂ ਵੱਧ ਪਿਆਰਾ ਇਹ ਮੇਰਾ ਪਰਿਵਾਰ ਨੀ ਮਾਂ।
ਕੁੱਖ ਵਿਚ ਪਲਦੀ----

ਕੁਲਦੀਪ ਸਿੰਘ ਭੋਮਾ
ਮੋ:9872681410

## ਅਸੀਂ ਗੁਰੂ ਗ੍ਰੰਥ ਨੂੰ ਮੰਨਦੇ ਹਾਂ

ਅਸੀਂ ਗੁਰੂ ਗ੍ਰੰਥ ਨੂੰ ਮੰਨਦੇ ਹਾਂ
ਪਰ ਮੰਨਦੇ ਨਾ ਗੁਰਬਾਣੀ ਨੂੰ।
ਤੁਸੀਂ ਦੱਸੋ ਸਤਿਗੁਰ ਨਾਨਕ,
ਜੀ ਕੀ ਹੋ ਗਿਐ ਹਰ ਇਕ ਪ੍ਰਾਣੀ ਨੂੰ?

ਅਸੀਂ ਬੜੇ ਹੀ ਮੱਥੇ ਟੇਕਦੇ ਹਾਂ, ਬੜੇ ਹੀ ਪਾਠ ਰਖਾਉਂਦੇ ਹਾਂ।
ਅਸੀਂ ਬੜੀ ਹੀ ਪੂਜਾ ਕਰਦੇ ਹਾਂ ਤੇ ਧੂਫਾਂ ਬਹੁਤ ਜਗਾਉਂਦੇ ਹਾਂ।
ਕਦੇ ਇਸਨੂੰ ਭੋਗ ਲਵਾਉਣ ਲਈ ਰਖਦੇ ਲੰਗਰ ਪਾਣੀ ਨੂੰ।
ਅਸੀਂ ਗੁਰੂ ਗ੍ਰੰਥ ਨੂੰ ਮੰਨਦੇ ਹਾਂ-------------

ਗੁਰਬਾਣੀ ਕਹਿੰਦੀ ਸ਼ਬਦ ਗੁਰੂ,ਇਸ ਨੂੰ ਸੀਸ ਝੁਕਾਉਣਾ ਹੈ।
ਪਰ ਸਾਡੇ ਗੁਰੂ ਅਨੇਕਾਂ ਹੀ,ਕਿਸੇ ਨੂੰ ਨਹੀਂ ਰੁਸਾਉਣਾ ਹੈ।
ਅਸੀਂ ਨੱਕ ਰਗੜਦੇ ਹਰ ਥਾਂ ਹੀ,ਮੰਨਦੇ ਮੜ੍ਹੀ ਮਸਾਣੀ ਨੂੰ।
ਅਸੀਂ ਗੂ ਗ੍ਰੰਥ ਨੂੰ ਮੰਨਦੇ ਹਾਂ------

ਗੁਰਬਾਣੀ ਰੋਕਦੀ ਵਰਤਾਂ ਤੋਂ,
ਪਰ ਵਰਤ ਆਪ ਅਸੀਂ ਰੱਖਦੇ ਹਾਂ।
ਸਰਾਧ ਕਰਾਉਂਦੇ ਪਿੱਤਰਾਂ ਦੇ,
ਫਿਰ ਸਿੱਖ ਬਣਕੇ ਅਸੀਂ ਛਕਦੇ ਹਾਂ।
ਕਰਮ-ਕਾਂਡ ਸਭ ਕਰਦੇ ਹਾਂ,ਪਾ ਪਾਣੀ ਵਿਚ ਮਧਾਣੀ ਨੂੰ।
ਅਸੀਂ ਗੁਗੂ ਗ੍ਰੰਥ ਨੂੰ ਮੰਨਦੇ ਹਾਂ------

ਮੂਰਤੀਆਂ ਤੇ ਬੁੱਤਾਂ ਦੀ ਪੂਜਾ,ਜ਼ਾਹਰਾ ਗੁਰਬਾਣੀ ਰੋਕਦੀ ਹੈ।
ਅਸੀਂ ਸਭ ਕੁਝ ਇਹਨਾਂ ਨੂੰ ਸਮਝ ਲਿਆ,
ਕਰੂ ਰਾਖੀ ਇਹ ਪ੍ਰਲੋਕ ਦੀ ਹੈ।
ਅਸੀਂ ਤੀਰਥਾਂ ਤੇ ਜਾ ਮੰਨਦੇ ਹਾਂ,ਬਿਪਰਾਂ ਦੀ ਰੀਤ ਪੁਰਾਣੀ ਨੂੰ।
ਅਸੀਂ ਗੁਰੂ ਗ੍ਰੰਥ ਨੂੰ ਮੰਨਦੇ ਹਾਂ-----

ਇਜ਼ਤ ਕਰਨੀ ਬੀਬੀਆਂ ਦੀ ਗੁਰਬਾਣੀ ਤਾਂ ਸਮਝਾਉਂਦੀ ਏ।
ਅਸੀਂ ਧੀਆਂ ਮਾਰੀ ਜਾਨੇ ਆਂ ਸਾਨੂੰ,
ਕਾਹਤੋਂ ਸਮਝ ਨਾ ਆਉਂਦੀ ਏ।
ਦਾਜ ਵੀ ਲੈਂ ਦੇ ਮੰਗ ਮੰਗਕੇ, ਕਿਥੋਂ ਸਬਰ ਪ੍ਰਾਣੀ ਨੂੰ।
ਅਸੀਂ ਗੁਰੂ ਗ੍ਰੰਥ ਨੂੰ ਮੰਨਦੇ ਹਾਂ---------

ਨਸ਼ਿਆਂ ਤੋਂ ਬਾਣੀ ਵਰਜ ਰਹੀ,
ਅਸੀਂ ਨਸ਼ਿਆਂ ਬਿਨਾਂ ਜਿਉਂਦੇ ਨਾਂ।
ਅਸੀਂ ਵਹਿਮ ਭਰਮ ਵੀ ਛੱਡਦੇ ਨਾਂ,
ਵਿਸ਼ਵਾਸ ਗੁਰੂ ਤੇ ਲਿਉਂਦੇ ਨਾਂ।
ਬੱਚਿਆਂ ਪਿੱਛੇ ਲੱਗ ਲੱਗ ਕੇ ਉਲਝਾਈ ਜਾਈਏ ਤਾਣੀ ਨੂੰ।
ਅਸੀਂ ਗੁਰੂ ਗ੍ਰੰਥ ਨੂੰ ਮੰਨਦੇ ਹਾਂ-----

ਨਾਂ ਸੁਣਦੇ ਤੇ ਨਾਂ ਮੰਨਦੇ ਹਾਂ,ਭਾਵੇਂ ਬੜੀ ਹੀ ਬਾਣੀ ਪੜ੍ਹਦੇ ਹਾਂ।
ਅਸੀਂ ਇਸ ਨੂੰ ਕਿਰਤ ਬਣਾ ਲਿਆ ਹੈ,
ਮਾਇਆ ਮਾਇਆ ਕਰਦੇ ਹਾਂ।
ਆਪਣਾ ਅੱਗਾ ਢੱਕ ਲਓ ਜੀ,ਹੁਣ ਕਿਹੜਾ ਆਖੇ ਰਾਣੀ ਨੂੰ।
ਅਸੀਂਗੁਰੂ ਗ੍ਰੰਥ ਨੂੰ ਮੰਨਦੇ ਹਾਂ-----

ਅਸੀਂ ਮੰਨਦੇ ਕੇਵਲ ਮਤਲਬ ਲਈ,
ਮਤਲਬ ਲਈ ਸੁੱਖਾਂ ਸੁੱਖਦੇ ਹਾਂ।
ਸੁੱਖ ਪੂਰੀ ਜਦ ਹੋ ਜਾਵੇ,ਫਿਰ ਨੇੜੇ ਵੀ ਨਾਂ ਢੁੱਕਦੇ ਹਾਂ।
ਅਸੀਂ ਖਿਡਾਉਣਾ ਸਮਝ ਲਿਆ,ਭਵਜਲ ਤੋਂ ਪਾਰ ਲੰਘਾਣੀ ਨੂੰ।
ਅਸੀਂ ਗੁਰੂ ਗ੍ਰੰਥ ਨੂੰ ਮੰਨਦੇ ਹਾਂ-------

ਅੰਦਰੋਂ ਬਾਹਰੋਂ ਇੱਕ ਹੋਕੇ,ਹਿਰਦੇ ਵਿਚ ਨਾਮ ਵਸਾ ਲਈਏ।
ਆਪਣਾ ਆਪ ਪਛਾਣ ਲਈਏ,ਵਧੀਆ ਕਿਰਦਾਰ ਬਣਾ ਲਈਏ।
ਫਿਰ'ਜਾਚਕ' ਬਖਸ਼ੇ ਜਾਵਾਂਗੇ,ਸਮਝ ਅਕੱਥ ਕਹਾਣੀ ਨੂੰ।
ਅਸੀਂ ਗੁਰੂ ਗ੍ਰੰਥ ਨੂੰ ਮੰਨਦੇ ਹਾਂ ਪਰ ਮੰਨਦੇ ਨਾਂ ਗੁਰਬਾਣੀ ਨੂੰ।

ਮਾਸਟਰ ਸੁਖਦੇਵ ਸਿੰਘ'ਜਾਚਕ'
ਮੋ:-9464005685,8872792650"

## ਦੋ ਗਜ਼ਲ

### ਇੱਕ

ਲੀਡਰ ਸ਼ੋਰ ਮਚਾਉਂਦਾ ਹੈ, ਲੋਕਾਂ ਨੂੰ ਭਰਮਾਉਂਦਾ ਹੈ।
ਝੂਠੇ ਵਾਅਦੇ ਕਰ-ਕਰ ਕੇ,ਕੁਰਸੀ ਨੂੰ ਹਥਿਆਉਂਦਾ ਹੈ।
ਮੂੰਹ ਦਾ ਮਿੱਠਾ ਦਿਲ ਦਾ ਕਾਲਾ,
ਕਿੱਤੇ ਲਾਉਂਦਾ ਕਿਤੇ ਬੁਝਾਉਂਦਾ ਹੈ।
ਵੱਡੇ-ਵੱਡੇ ਕਰਕੇ ਘਪਲੇ, ਵੇਖੋ ਲੰਗਰ ਲਾਉਂਦਾ ਹੈ।
ਕਿਰਤੀ ਨੂੰ ਤਾਂ ਰੋਟੀ ਨਹੀਂ,ਵਿਹਲੜ ਢਿੱਡ ਵਧਾਉਂਦਾ ਹੈ।
'ਟੋਨੀ'ਨੂੰ ਜਦ ਮਿਲ ਗਈ ਕੁਰਸੀ,
ਫਿਰ ਨ ਅੱਖ ਮਿਲਾਉਂਦਾ ਹੈ।

### ਦੋ

ਆਪਣਾ ਰੰਗ ਵਿਖਾਈ ਚੱਲ। ਲੋਕਾਂ ਨੂੰ ਲੜਾਈ ਚੱਲ।
ਵੇਚਕੇ ਖਾ ਜਾ ਦੇਸ਼ ਨੂੰ ਲੇਕਿਨ,
ਦੇਸ਼ ਭਗਤ ਕਹਿਲਾਈ ਚੱਲ।
ਛੰਨਾ-ਢਾਰੇ ਢਾਹ ਦੇ ਸਾਰੇ,
ਮੰਦਰ ਮਸਜਿਦ ਪਾਈ ਚੱਲ।
ਹੱਸਦੇ-ਵੱਸਦੇ ਫੂਕ ਘਰਾਂ ਨੂੰ,
ਕਬਰੀਂ ਫੁੱਲ ਚੜ੍ਹਾਏ ਚੱਲ।
ਆਪੇ ਲਾਈ ਆਪ ਬੁਝਾਕੇ 'ਟੋਨੀ' ਕਦਰ ਵਧਾਈ ਚੱਲ

ਰਾਮ ਪ੍ਰਕਾਸ਼ ਟੋਨੀ
ਜ਼ਿਲਾ-ਜਲੰਧਰ
9876351093

# ਦੋ ਗਜਲਾਂ

ਰਣਜੀਤ ਆਜਾਦ ਕਾਂਝਲਾ ਸ਼ਿਵਪੁਰੀ,ਧੂਰੀ(ਸੰਗਰੂਰ)

## ਇੱਕ

ਆਪਣੇ ਦਰ'ਤੇ ਰੰਗ ਚੜ੍ਹਾ ਕੇ ਅਈਆਂ ਨੇ।
ਕਿਹੜੇ ਸਰ 'ਚੋਂ ਪੌਣਾਂ ਨ੍ਹਾ ਕੇ ਆਈਆਂਨੇ?

ਸੁੱਕੇ ਦਰੱਖ਼ਤ ਦੁਆਲੇ ਵੇਲ ਇਉਂ ਲਿਪਟੀ ਹੈ,
ਸਕੇ ਭਰਾਵਾਂ ਕਸਕੇ ਜੱਫੀਆਂ ਪਾਈਆਂ ਨੇ।

ਸੜਦੇ ਥਲ ਚੋਂ ਸੁਣੀ ਆਵਾਜ਼ ਨਿਆਰੀ ਹੈ,
ਬਲਦੀ ਅੱਗ ਨੇ ਲਾਟਾਂ ਗਗਨ ਪੁਚਾਈਆਂ ਨੇ!

ਵਿਹੜੇ- ਘਰ ਦਾ ਬੂਟਾ ਦੂਹਰਾ ਹੋਇਆ ਹੈ,
ਧਰਤੀ ਉੱਤੇ ਵਿੱਛ ਵਿੱਛ ਝਾਂਬੜਾਂ ਪਾਈਆਂ ਨੇ!

ਭਰਦੇ ਭਰਦੇ ਸਾਗਰ ਆਖਰ ਭਰ ਜਾਣਾ ਹੈ,
ਡਰਦੇ ਡਰਦੇ ਅਸੀਂ ਚੁੱਭੀਆਂ ਲਾਈਆਂ ਨੇ!

ਜਿਹੜੇ ਘਰ ਦਾ ਮਾਲਕ ਰੱਖਦਾ ਖਿਆਲ ਨਹੀਂ,
ਲੜ ਕੇ ਸਕੇ ਭਰਾਵਾਂ ਵੰਡਾਂ ਪਾਈਆਂ ਨੇ!

ਕੈਸਾ ਸਮੇਂ ਦਾ ਦੇਖੋ ਚੱਕਰ ਚੱਲਿਆ ਹੈ,
ਅਪਣੇ ਹੱਥੀ ਵੇਚਣ ਲੱਗੇ ਜਾਈਆਂ ਨੇ!

ਕੇਹਾ ਪਾਪ ਦਾ ਚੱਕਰ ਸਿਰ'ਤੇ ਚੜ੍ਹਿਆ ਹੈ,
ਜਨਮ ਤੋਂ ਪਹਿਲਾਂ ਹੀ ਧੀਆਂ ਮਾਰ ਮੁਕਾਈਆਂ ਨੇ।

'ਆਜਾਦ'ਦੁਸ਼ਮਣਾਂ ਦੀ ਮਿਲਕੇ ਪਹਿਚਾਣ ਕਰੋ,
ਫੜ੍ਹ ਲਉ ਘੰਡੀ ਜਿਨ੍ਹਾਂ ਨੇ ਵਿੱਥਾਂ ਪਾਈਆਂ ਨੇ!

## ਦੋ

ਮੌਤ ਦੇ ਮੂੰਹ ਵਿਚ ਆ ਗਈ ਸਚਾਈ ਹੈ,
ਸੱਚ ਦੇ ਮੁਲਾਜ਼ੇਦਾਰਾਂ ਖੂਬ ਅਜ਼ਮਾਈ ਹੈ!

ਸੱਚਾ ਅੱਜ ਪਿੰਜਰੇ 'ਚ ਬੈਠਾ ਪਿਆ ਕੂਕਦੈ,
ਸੱਚ ਦੇ ਸਿਰ ਝੂਠ ਨੇ ਖੂਬ ਮੌਜ ਉੜਾਈ ਹੈ!

ਚਿੱਟੇ ਦਿਹੁੰ ਕਿੰਝ ਹੋ ਜਾਂਦੇ ਨੇ ਬਲਾਤਕਾਰ,
ਕੇਸ-ਰਫੂ ਲਈ ਜਾਂਦੀ ਯੋਜਨਾ ਬਣਾਈ ਹੈ!

ਕੂੜ ਦੀ ਮੰਡੀ ਵਿਚ ਰੁਲ ਗਿਆ ਸੱਚ ਯਾਰੋ,
ਲੱਭਿਆ ਬਥੇਰਾ ਥਾਂ ਥਾਂ ਪਾਈ ਦੁਹਾਈ ਹੈ।

ਅੰਨਿਆਂ ਤੇ ਲਾਠੀ,ਮਜਦੂਰ,ਪਾੜ੍ਹਿਆਂ ਤੇ ਗੋਲੀ,
ਮਰ ਗਿਆ ਕਾਨੂੰਨ ਅਸਾਂ ਅਰਥੀ ਉਠਾਈ ਹੈ!

ਮੰਗੇ ਜੇ ਟੁੱਕ ਕੋਈ ਤੂੰ ਦੇਂਦੇ ਕੋਠੀਆਂ 'ਚ,
ਇਕਠੇ ਹੈ ਭੁਖਿਆ ਆਵਾਜ਼ ਜੁ ਉਠਾਈ ਹੈ!

ਜ਼ੁਲਮ ਤਸ਼ੱਦਦ,ਮਾਰਧਾੜ ਹੋਏ ਮਜ਼ਲੂਮਾਂ ਉੱਤੇ,
ਰੱਜ ਰੱਜ ਖ਼ੂਨ ਪੀ ਕੇ ਪਿਆਸ ਬੁਝਾਈ ਹੈ!

ਫੈਲ ਗਈ ਵਿਸ਼ ਇਹ ਨਿਜ਼ਾਮ ਸਾਰੇ ਵਿਚ ਯਾਰੋ,
'ਆਜਾਦ'ਏਸ ਮਰਜ਼ ਦੀ'ਏਕਤਾ'ਦਵਾਈ ਹੈ

(ਮੋ)94646-97781,(ਘ)01675-223721

## ਕਾਵਿ ਵਿਅੰਗ

ਹਰਬੰਸ ਸਿੰਘ 'ਸ਼ਾਨ'ਬਗਲੀ ਕਲਾਂ

1 ਫੜ ਲਈ ਕੇਹੀ ਚਾਲ ਤੇਰਿਆਂ ਲਾਲਾਂ ਨੇ।
ਇਹ ਕੀ ਬਣਾ ਲਿਆ ਹਾਲ ਤੇਰਿਆਂ ਲਾਲਾਂ ਨੇ।

2 ਕੁੜੀਮਾਰਾਂ ਵਿੱਚ ਆ ਗਏ ਪਹਿਲੇ ਨੰਬਰ'ਤੇ,
ਕਰ'ਤੀ ਬੜੀ ਕਮਾਲ ਤੇਰਿਆਂ ਲਾਲਾਂ ਨੇ।

3 ਨਸ਼ਿਆਂ ਵਿੱਚ ਜਮਾ ਗਵਾ ਲਿਆ ਚਿਹਰੇ ਦਾ,
ਸੂਰਜ ਜਿਹਾ ਜਲਾਲ ਤੇਰਿਆਂ ਲਾਲਾਂ ਨੇ।

4 ਦੂਰੋਂ ਪਵੇ ਭੁਲੇਖਾ ਜਾਪਾਨੀ ਖੁਸਰਿਆਂ ਦਾ,
ਮੂੰਹ ਸਿਰ ਦੇ ਮੁੰਨੇ ਵਾਲ ਤੇਰਿਆਂ ਲਾਲਾਂ ਨੇ।

5 ਕਰਮਕਾਂਡੀ ਇਹ ਹੋ ਗਏ ਨੇ ਵੱਧ ਬਿਪਰਾਂ ਤੋਂ,
ਵਹਿਮ ਭਰਮ ਲਏ ਪਾਲ ਤੇਰਿਆਂ ਲਾਲਾਂ ਨੇ।

6 ਪੁਜਾਰੀਆਂ ਵਾਂਗੂੰ ਖਾਣਾ ਹਰਾਮ ਦਾ ਗਿੱਝ ਗਏ ਨੇ,
ਛੱਡਿਆ ਹੱਕ ਹਲਾਲ ਤੇਰਿਆਂ ਲਾਲਾਂ ਨੇ।

7 "ਸ਼ਾਨ" ਕਹੇ ਚਿੱਤ ਗੁਰੂ ਗ੍ਰੰਥ ਨਾਲੋਂ ਵੱਧ ਜੋੜ ਲਿਆ,
ਹੋਰ ਗ੍ਰੰਥਾਂ ਨਾਲ ਤੇਰਿਆਂ ਲਾਲਾਂ ਨੇ।



ਮੋ-98785-73068

## ਬੇਬੇ ਦੇ ਖੀਰ ਪੂੜੇ

ਰਣਜੀਤ ਸਿੰਘ ਸਿੱਧੂ

ਨਾ ਰਹੇ ਕਮਾਦ ਨਾ ਮੱਕੀ ਦੀਆਂ ਛੱਲੀਆਂ,
ਨਾਂ ਖੂਹ ਦੀਆਂ ਟਿੰਡਾਂ ਰਹੀਆਂ,
ਨਾ ਬਲਦਾਂ ਗਲ ਟੱਲੀਆਂ।
ਨਾਂ ਹੀ ਹੁਣ ਹਾਲੀ ਹਲ ਖੇਤੀ, ਪਹਿਲਾਂ ਵਾਂਗੂੰ ਵਾਹੁੰਦੇ,
ਦਾਦੀ ਦੇ ਹੱਥਾਂ ਦੇ ਖੀਰ ਪੂੜੇ ਚੇਤੇ ਆਉਂਦੇ।
ਬੇਬੇ ਦੇ ਖਵਾਏ ਖੀਰ ਪੂੜੇ ਚੇਤੇ ਆਉਂਦੇ...
ਸਾਉਣ ਦੇ ਮਹੀਨੇ ਪਕਾਉਂਦੇ ਸੀ ਗੁਲਗੁਲੇ,
ਮੀਂਹ ਪੈਂਦਾ ਜੋਰਾਂ ਨਾਲ ਤੇ ਬਣਦੇ ਸੀ ਬੁਲਬੁਲੇ।
ਬਾਗੀ ਕੋਇਲ ਬੋਲਦੀ ਤੇ ਮੋਰ ਪੈਲਾਂ ਸੀ ਪਾਉਂਦੇ,
ਬੇਬੇ ਦੇ ਖਵਾਏ ਖੀਰ ਪੂੜੇ ਚੇਤੇ ਆਉਂਦੇ...
ਆ ਕੇ ਸਕੂਲੋਂ ਰਾਖੀ ਕਰਦੇ ਸੀ ਬੋਹਲਾਂ ਦੀ,
ਨਾ ਭੁੱਲਦੀ ਮਿਠਾਸ, ਛੋਲੀਆਂ ਦੇ ਹੋਲਾਂ ਦੀ।
ਭੁੰਨਣ ਲਈ ਹੋਲਾਂ, ਛਾਪੇ ਸੀ ਮਚਾਉਂਦੇ,
ਬੇਬੇ ਦੇ ਖਵਾਏ ਖੀਰ ਪੂੜੇ ਚੇਤੇ ਆਉਂਦੇ...
ਰਣਜੀਤ ਕਿਵੇਂ ਭੁੱਲੇ, ਬਚਪਨ ਦੀਆਂ ਯਾਦਾਂ ਨੂੰ,
ਮੁੜ ਆ ਜੇ ਵੇਲਾ ਰੱਬਾ, ਸੁਣ ਫਰਿਆਦਾਂ ਨੂੰ,
ਕਰ ਗੱਲਾਂ ਯਾਦ, ਨੈਣ ਹੰਝੂ ਨੇ ਵਹਾਉਂਦੇ,
ਦਾਦੀ ਦੇ ਹੱਥਾਂ ਦੇ ਖੀਰ ਪੂੜੇ ਚੇਤੇ ਆਉਂਦੇ।
ਬੇਬੇ ਦੇ ਖਵਾਏ ਖੀਰ ਪੂੜੇ ਚੇਤੇ ਆਉਂਦੇ...



9876262642

## ਪੱਤ੍ਰਿਕਾ ਦੀ ਮਦਦ ਕਰਨ ਦੀ ਅਪੀਲ

*ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਦਾ ਇਸ ਅੰਕ ਨਾਲ ਇੱਕ ਸਾਲ 4 ਮਹੀਨੇ ਹੋ ਗਏ ਹਨ। ਦੇਸ਼ ਵਿਦੇਸ਼ ਦੀ ਸੰਗਤਾਂ ਦੇ ਬੇਹੱਦ ਸਤਿਕਾਰ ਭਰੇ ਹੁੰਗਾਰੇ ਨੇ ਪੱਤ੍ਰਿਕਾ ਨੂੰ ਬੁਲੰਦੀਆਂ ਤੇ ਪੁੱਜਦਾ ਕਰਨ ਵਿੱਚ ਜ਼ਿਕਰਯੋਗ ਹਿੱਸਾ ਪਾਇਆ ਹੈ। ਧੰਨਵਾਦ ਦੇ ਨਾਲ ਨਾਲ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਪੁਰਜ਼ੋਰ ਅਪੀਲ ਕੀਤੀ ਜਾਂਦੀ ਹੈ ਕਿ ਅੱਗੇ ਲਈ ਵੀ ਪੱਤ੍ਰਿਕਾ ਦੀ ਬੁਲੰਦੀ ਲਈ ਤਨ, ਮਨ, ਧੰਨ ਨਾਲ ਮਦਦ ਕਰਨ ਲਈ ਪਹਿਲਕਦਮੀ ਕਰੋ।*

***ਮਾਇਆ ਭੇਜਣ ਲਈ ਪਤਾ:-***

***ਸੰਪਾਦਕ , ਭਾਈ ਦਿੱਤ ਸਿੰਘ ਪੱਤ੍ਰਿਕਾ, A/C No. 65077080586, ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।***

## ਚਾਰ ਮੁਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ) 9814710668

*ਮਹਾਂ ਕਾਵਿ ਦੇ ਕਵੀ ਸ. ਮੇਵਾ ਸਿੰਘ ਜੀ ਦੀ ਕਿਰਤ ਨੂੰ ਕਾਫੀ ਸਲਾਹਿਆ ਗਿਆ ਹੈ ਪਾਠਕਾਂ ਨੇ ਇਸ ਨੂੰ ਲਗਾਤਾਰ ਛਾਪਣ ਦੀ ਮੰਗ ਕੀਤੀ ਹੈ ਸੋ ਉਪਰੋਕਤ ਮਹਾਂ ਕਾਵਿ ਹਰ ਅੰਕ ਵਿੱਚ ਲੜੀ ਜੋੜ ਕੇ ਛਾਪਿਆ ਜਾਇਆ ਕਰੇਗਾ।*
*ਸੰਪਾਦਕ*

## ਬਾਬਾ ਅਜੀਤ ਸਿੰਘ ਤੇ ਜੁਝਾਰ ਸਿੰਘ ਦੀ ਸ਼ਹੀਦੀ

### ਪੁੱਤਰ ਦੀ ਸ਼ਹੀਦੀ ਉੱਤੇ ਗੁਰੂ ਜੀ ਵੱਲੋਂ ਅਕਾਲ ਪੁਰਖ ਦਾ ਧੰਨਵਾਦ ਕਰਨਾ

18- ਵੇਖ ਪਿਸਰ ਦੀ ਐਡ ਬਹਾਦਰੀ ਨੂੰ,
ਗਦ ਗਦ ਸੀ ਸਾਹਿਬੇ-ਕਮਾਲ ਹੋਏ।
ਪੰਥ ਵਾਸਤੇ ਲਾਲ ਕੁਰਬਾਨ ਹੋਇਆ,
ਹੰਝੂ ਖੁਸ਼ੀ ਦੇ ਨਹੀਂ ਸੰਭਾਲ ਹੋਏ।
ਕਿੰਨਾ ਫ਼ਖਰ ਹੈ ਪਿਤਾ ਸਦਾਵਣੇ ਦਾ,
ਘਰੀਂ ਜਿਸਦੇ ਇਹੋ ਜਿਹੇ ਲਾਲ ਹੋਏ।
ਹੱਥ ਜੋੜ ਅਕਾਲ ਦਾ ਸ਼ੁਕਰ ਕੀਤਾ,
ਲਾਹ ਕੇ ਕਰਜ਼ ਦੀ ਕਿਸ਼ਤ ਨਿਹਾਲ ਹੋਏ।

### ਕੁਰਬਾਨੀ ਦਾ ਅਸਰ

19- ਲਾਸ਼, ਲਾਸ਼ਾਂ ਦੇ ਢੇਰ ਵਿਚ ਆਣ ਡਿੱਗੀ,
ਲੇਖੇ ਧਰਮ ਦੇ ਜ਼ਿੰਦ ਲਗਾਇ ਦਿੱਤੀ।
ਜ਼ੁਲਮਾਂ ਅੱਗੇ ਜੋ ਹੋਈ ਸੀ ਕੌਮ ਮੁਰਦਾ,
ਜਾਨ ਵਾਰ ਕੇ ਸੁੱਤੀ ਜਗਾਇ ਦਿੱਤੀ।
ਜਿਹੜੀ ਦਾਦੇ,ਕੁਰਬਾਨੀ ਦੀ ਚਿਣਗ ਲਾਈ,
ਤੇਜ ਲਹੂ ਦਾ ਪਾਇ ਭੜਕਾਇ ਦਿੱਤੀ।
ਜਾਂਦੀ ਐਸੀ ਕੁਰਬਾਨੀ ਵਿਅਰਥ ਨਾਹੀਂ,
ਮੁਗ਼ਲ ਰਾਜ ਦੀ ਨੀਂਹ ਹਿਲਾਇ ਦਿੱਤੀ।

### ਸਾਹਿਬਜ਼ਾਦਾ ਜੁਝਾਰ ਸਿੰਘ ਦਾ ਜੰਗ ਵਿੱਚ ਜਾਣ ਲਈ ਉਤਾਵਲਾ ਹੋਣਾ

20- ਵੱਡੇ ਵੀਰ ਸ਼ਹੀਦੀ ਦਾ ਜਾਮ ਪੀਤਾ,
ਛੋਟਾ ਵੀਰ ਵੀ ਬੁੱਲ ਹਿਲਾਉਣ ਲੱਗਾ।
ਵੇਖ ਵੱਡੇ ਦੀ ਐਡ ਬਹਾਦਰੀ ਨੂੰ,
ਖੜਗ ਹਵਾ ਦੇ ਵਿਚ ਘੁਮਾਉਣ ਲੱਗਾ।
ਚਿਹਰਾ ਭੱਖ ਕੇ ਲਾਲ ਤੰਦੂਰ ਹੋਇਆ,
ਰੋਹੀ ਰਵੀ ਸਿਉਂ ਤੇਜ ਵਿਖਾਉਣ ਲੱਗਾ।
ਜਾਇ ਪਿਤਾ ਦਸਮੇਸ਼ ਦੇ ਖੜਾ ਅੱਗੇ,
ਹੱਥ ਜੋੜ ਕੇ ਵਾਸਤਾ ਪਾਉਣ ਲੱਗਾ।

### ਗੁਰੂ ਜੀ ਦਾ ਛੋਟੇ ਲਾਲ ਵੱਲ ਤੱਕਣਾ

21- ਵੇਖ ਬੇਟੇ ਜੁਝਾਰ ਨੂੰ ਖੜਾ ਅੱਗੇ,
ਗਦ ਗਦ ਸੀ ਤੇਗ਼ ਫ਼ਰਜ਼ੰਦ ਹੋਏ।

ਬਾਲੀ ਉਮਰ ਨਾ ਪੰਦਰਾਂ ਹੋਏ ਪੂਰੇ,
ਐਪਰ ਹੌਸਲੇ ਬੜੇ ਬੁਲੰਦ ਹੋਏ।
ਸਾਹਿਬਾਂ ਉੱਠ ਕਲੇਜੇ ਦੇ ਨਾਲ ਲਾਇਆ,
ਨੇਤਰ ਆਪ ਮੁਹਾਰੇ ਹੀ ਬੰਦ ਹੋਏ।
ਹੋਣਾ ਸੁਰਖ਼ਰੂ ਪੰਥ ਦਾ ਕਰਜ਼ ਲਾਹ ਕੇ,
ਜਦੋਂ ਦੋਵੇਂ ਕੁਰਬਾਨ ਦਿਲ-ਬੰਦ ਹੋਏ-।

## *ਜੁਝਾਰ ਸਿੰਘ ਵਲੋਂ ਜੰਗ ਵਿੱਚ ਜਾਣ ਦੀ ਆਗਿਆ ਮੰਗਣਾ।*

22- ਰੁਖ਼ਸਤ ਮੈਨੂੰ ਵੀ ਪਿਤਾ ਜੀ ਦਿਓ ਛੇਤੀ,
ਰਸਤਾ ਤੱਕਦੇ ਵੱਡੜਾ ਵੀਰ ਮੇਰਾ।
ਫ਼ੌਜ ਵੈਰੀ ਦੀ ਚਾਂਗਰਾਂ ਮਾਰਦੀ ਏ,
ਕੰਬੇ ਜੋਸ਼ ਦੇ ਨਾਲ ਸਰੀਰ ਮੇਰਾ।
ਸੂਰਜ ਛੁਪਣ ਨੂੰ ਬਹੁਤ ਉਤਾਵਲਾ ਏ,
ਤਰਕਸ਼ ਵਿਚ ਨਾ ਟਿਕੇ ਕੋ ਤੀਰ ਮੇਰਾ।
ਹਸ਼ਰ ਤੀਕ ਦਿਨ ਅੱਜ ਦਾ ਯਾਦ ਰਹਿਸੀ,
ਭਾਵੇਂ ਮੁਕਣਾ ਜੱਗ ਤੋਂ ਸ਼ੀਰ ਮੇਰਾ।

## *ਗੁਰੂ ਜੀ ਵੱਲੋਂ ਛੋਟੇ ਪੁੱਤਰ ਨੂੰ ਜੰਗ ਵਿੱਚ ਜਾਣ ਲਈ ਤਿਆਰ ਕਰਨਾ*

23- ਆ! ਆ! ਬੇਟਾ ਹੱਥੀਂ ਆਪ ਅਪਣੇ,
ਤੈਨੂੰ ਲਾੜੇ ਦੇ ਵਾਂਗ ਸਜਾਇ ਦੇਵਾਂ।
ਆਹ ਲੈ ਹੱਥ ਤਲਵਾਰ,ਕਮਾਨ ਮੋਢੇ,
ਕਲਗ਼ੀ ਸੀਸ ਦੇ ਉੱਤੇ ਟਿਕਾਇ ਦੇਵਾਂ।
ਗਾਨਾ ਬੰਨ ਹੱਥ ਅਜੀਬ ਕੋਈ,
ਤੈਨੂੰ ਘੋੜੀ ਦੇ ਉੱਤੇ ਬਿਠਾਇ ਦੇਵਾਂ।
ਟਿੱਕਾ ਲਾਇਕੇ ਮੱਥੇ ਦੇ ਵਿਚ ਤੇਰੇ,
ਅਮਰੋ ਲਾੜੀ ਦੇ ਨਾਲ ਪਰਨਾਇ ਦੇਵਾਂ।
ਕਿਸੇ ਬਾਪ ਚਲਾਈ ਨਾ ਜੱਗ ਉੱਤੇ,
ਐਸੀ ਅੱਜ ਮੈਂ ਰੀਤ ਚਲਾਇ ਦੇਵਾਂ।
ਡਿੱਠਾ ਨਹੀਂ ਇਤਿਹਾਸ ਦਸਤੂਰ ਜਿਹੜਾ,
ਅੱਜ ਉਹੀ ਦਸਤੂਰ ਨਿਭਾਇ ਦੇਵਾਂ।
ਨਾਹੀਂ ਕਿਸੇ ਨੇ ਦਿੱਤੀ ਨਾ ਕਿਸੇ ਦੇਣੀ,
ਕੋਈ ਵੱਖਰੀ ਭੇਟ ਚੜ੍ਹਾਇ ਦੇਵਾਂ।
ਪੀਤਾ ਪਾਹੁਲ ਸੀ ਖਾਲਸੇ ਪੰਥ ਦਾ ਜੋ,
ਅੱਜ ਉਸਦਾ ਮੁੱਲ ਚੁਕਾਇ ਦੇਵਾਂ।
ਜਿਹੜੇ ਪੰਧ ਤੋਂ ਗਿਆ ਏ ਵੀਰ ਵੱਡਾ,
ਉਹੀ ਪੰਧ ਮੈਂ ਤੈਨੂੰ ਬਤਾਇ ਦੇਵਾਂ।
ਦਿੱਤੀ ਦਾਤ ਦਾਤਾਰ ਜੋ ਆਪ ਮੈਨੂੰ,
ਸਾਰੀ ਪੰਥ ਦੇ ਉੱਤੇ ਲੁਟਾਇ ਦੇਵਾਂ।

## *ਜੁਝਾਰ ਸਿੰਘ ਦਾ ਯੁੱਧ ਲਈ ਜਾਣਾ*

24- ਰੁਖ਼ਸਤ ਲੈ ਜੁਝਾਰ ਗੋਬਿੰਦ ਪਾਸੋਂ,
ਖ਼ਾਤਿਰ ਧਰਮ ਦੀ ਹੋਣ ਕੁਰਬਾਨ ਲੱਗਾ।
ਪੰਜ ਸਿੰਘ ਸੀ ਨਾਲ ਜਾਂ-ਬਾਜ਼ ਪੂਰੇ,
ਉੱਚਾ ਪੰਥ ਦਾ ਕਰਨ ਨਿਸ਼ਾਨ ਲੱਗਾ।
ਬੂਹਾ ਗੜ੍ਹੀ ਦਾ ਖੋਲ੍ਹ ਕੇ ਬਾਹਰ ਆਏ,
ਵਰਖਾ ਤੀਰਾਂ ਦੀ ਖ਼ੂਬ ਬਰਸਾਣ ਲੱਗਾ।
ਭਾਜੜ ਪੈ ਗਈ ਮੁਗ਼ਲ ਜਰਵਾਣਿਆਂ ਨੂੰ,
ਸੂਬਾ ਵੇਖ ਕਚੀਚੀਆਂ ਖਾਣ ਲੱਗਾ।

## *ਸੂਬੇ ਦੀ ਹੈਰਾਨੀ ਅਤੇ ਕ੍ਰੋਧ*

25- ਸਾਹਿਬਜ਼ਾਦੇ ਦਾ ਵੇਖ ਕਮਾਲ ਐਸਾ,
ਡਾਢਾ ਸੂਬਾ ਸਰਹਿੰਦ ਹੈਰਾਨ ਹੋਇਆ।
ਅਸ਼! ਅਸ਼!ਕਰ ਉਠੇ ਨਵਾਬ 'ਕੋਰਾਂ,
ਵੇਖ ਦੰਗ ਪਨਾਹੇ-ਜਹਾਨ ਹੋਇਆ।
ਜੀਂਦਾ ਪਕੜੋ ਇਸ ਦੁਰੇ-ਸ਼ਹਵਾਰ ਤਾਈਂ,
ਮੁਗ਼ਲ ਫ਼ੌਜ ਦੇ ਵਿਚ ਐਲਾਨ ਹੋਇਆ।
ਐਪਰ ਤੀਰਾਂ ਦੀ ਲੜੀ ਨਾ ਟੁੱਟਦੀ ਸੀ,
ਮੁੜਕੇ ਗਰਮ ਸੀ ਜੰਗੇ-ਮੈਦਾਨ ਹੋਇਆ।



# ਕੀ ਡਾਕਟਰ ਆਪਣੇ ਫਰਜ਼ਾਂ ਪ੍ਰਤੀ ਸੁਚੇਤ ਹਨ ?

ਪ੍ਰੋ.ਅਰੁਣਜੀਤ ਸਿੰਘ ਟਿਵਾਣਾ

ਮਨੁੱਖ ਨੂੰ ਜਦੋਂ ਵੀ ਕੋਈ ਤਰੀਰਕ ਤਕਲੀਫ਼ ਆਉਂਦੀ ਹੈ ਤਾਂ ਉਹ ਰੱਬ ਦਾ ਰੂਪ ਮੰਨੇ ਜਾਂਦੇ ਡਾਕਟਰ ਕੋਲ ਆਪਣੀ ਬਿਮਾਰੀ ਦਾ ਹੱਲ ਲੱਭਣ ਜਾਂਦਾ ਹੈ। ਡਾਕਟਰ ਉਹ ਇਨਸਾਨ ਹੈ ਜਿਹੜਾ ਮਾਨਵਤਾ ਦੀ ਸੇਵਾ ਕਾਰਨ ਲਈ ਵਚਨਬੱਧ ਹੈ। ਨਾ ਧੁੱਪ ਨਾ ਛਾਂ, ਨਾ ਮੀਂਹ, ਨਾ ਤੂਫ਼ਾਨ ਵੇਖਣ ਵਾਲਾ ਡਾਕਟਰ ਹਮੇਸ਼ਾ ਆਪਣੀ ਸਮਾਜ ਪ੍ਰਤੀ ਨਿਭਾਈ ਜਾਣ ਵਾਲੀ ਸੇਵਾ ਨੂੰ ਪ੍ਰਮੁੱਖ ਰੱਖਦਾ ਹੈ।

ਇਹ ਉਹ ਸ਼ਖਸ ਹੈ ਜਿਸ ਦਾ ਨਾਂ ਚੇਤੇ ਆਉਣ ਤੇ ਹਰੇਕ ਜਨ-ਸਾਧਾਰਨ ਦਾ ਸਿਰ ਸ਼ਰਧਾ ਨਾਲ ਝੁੱਕ ਜਾਂਦਾ ਹੈ। ਗਰੀਬ, ਅਨਪੜ੍ਹ ਅਤੇ ਬੇਸਹਾਰਾ ਲੋਕਾਂ ਤੋਂ ਲੈ ਕੇ ਕਰੋੜਪਤੀਆਂ ਤੱਕ ਡਾਕਟਰ ਸਤਿਕਾਰ ਅਤੇ ਪੂਜਣਯੋਗ ਹਸਤੀ ਹੁੰਦਾ ਹੈ। ਨਬਜ਼ ਨੂੰ ਹੱਥ ਲਾ ਬਿਮਾਰੀ ਦੀ ਤੈਅ ਤੱਕ ਜਾਣ ਵਾਲਾ ਡਾਕਟਰ ਕਿਸੇ ਚਮਤਕਾਰੀ ਤੱਥ ਤੋਂ ਘੱਟ ਨਹੀਂ ਹੁੰਦਾ। ਜੇਕਰ ਡਾਕਟਰ ਨੂੰ ਸੰਪੂਰਨ ਇਨਸਾਨੀਅਤ ਦਾ ਮੁਜਸਮਾ ਕਹਿ ਦਈਏ ਦਾ ਕੋਈ ਅਤਿਕਥਨੀ ਨਹੀਂ ਹੋਵੇਗੀ।

ਰੋਂਦੇ, ਕੁਰਲਾਉਂਦੇ ਮਰੀਜ਼ਾਂ ਨੂੰ ਮਿੰਟਾਂ-ਸਕਿੰਟਾਂ ਵਿੱਚ ਆਰਾਮ ਪ੍ਰਦਾਨ ਕਰਵਾਉਣ ਵਾਲਾ ਡਾਕਟਰ ਸੱਚਮੁੱਚ ਲੋਕਾਂ ਦੀਆਂ ਦੁਆਵਾਂ ਦਾ ਹੱਕਦਾਰ ਹੈ। ਧਿਆਨ ਨਾਲ ਵੇਖਿਆ ਜਾਵੇ ਤਾਂ ਸਮਾਜ ਵਿੱਚ ਕੇਵਲ ਡਾਕਟਰ ਹੀ ਅਜਿਹਾ ਸ਼ਖਸ ਹੈ ਜਿਸ ਉੱਤੇ ਅਸੀਂ ਅੱਖਾਂ ਮੀਚ ਕੇ ਭਰੋਸਾ ਕਰ ਸਕਦੇ ਹਾਂ। ਡਾਕਟਰ ਉਹ ਖੁੱਲ੍ਹੀ ਕਿਤਾਬ ਹੈ ਜਿਸ ਨੂੰ ਸਮਾਜ ਦਾ ਕੋਈ ਵੀ ਵਿਅਕਤੀ ਰਾਤ ਹੋਵੇ ਜਾਂ ਦਿਨ, ਸਵੇਰ ਹੋਵੇ ਜਾਂ ਸ਼ਾਮ ਕਿਸੇ ਵੀ ਵੇਲੇ ਪੜ੍ਹ ਸਕਦਾ ਹੈ। ਡਾਕਟਰ ਦਾ ਦਰ ਅਜਿਹਾ ਦਰ ਹੈ ਜਿੱਥੇ ਹਰ ਕਿਸੇ ਨੂੰ ਆਪਣੀ ਬਿਮਾਰੀ ਤੋਂ ਆਰਾਮ ਤੇ ਸਕੂਨ ਮਿਲਦਾ ਹੈ।

ਭਾਵੇਂ ਡਾਕਟਰ ਦੇ ਚਿੱਟੇ ਕੋਟ ਵਾਂਗ ਡਾਕਟਰੀ ਪੇਸ਼ਾ ਸਾਫ਼, ਬੇਦਾਗ ਤੇ ਪਵਿੱਤਰ ਮੰਨਿਆ ਜਾਂਦਾ ਹੈ ਪਰ ਅੱਜ ਸਮਾਜ ਦੇ ਸਾਹਮਣੇ ਡਾਕਟਰੀ ਪੇਸ਼ੇ ਦਾ ਅਕਸ ਕੁਝ ਹੋਰ ਹੀ ਉਘੜ ਕੇ ਦਿਖਾਈ ਦਿੰਦਾ ਹੈ। ਮੈਂ ਇੱਥੇ ਕੁਝ ਧਿਆਨ ਦੇਣ ਯੋਗ ਪੱਖਾਂ ਬਾਰੇ ਚਾਨਣਾਂ ਪਾਉਣਾ ਚਾਹੁੰਦਾ ਹਾਂ। ਇਹ ਉਹ ਪੱਖ ਹਨ ਜਿਨ੍ਹਾਂ ਨੇ ਸਿੱਧੇ ਤੇ ਅਸਿੱਧੇ ਤੌਰ ਤੇ ਡਾਕਟਰੀ ਪੇਸ਼ੇ ਨੂੰ ਬਦਨਾਮ ਕਰਨ ਵਿੱਚ ਕੋਈ ਕਸਰ ਨਹੀਂ ਛੱਡੀ। ਸਭ ਤੋਂ ਪਹਿਲਾ ਪੱਖ ਇਹ ਹੈ ਕਿ ਡਾਕਟਰੀ ਪੇਸ਼ਾ ਅੱਜ ਦੇ ਦੌਰ ਵਿੱਚ ਇਨਸਾਨੀਅਤ ਵਾਲਾ ਪੇਸ਼ਾ ਨਾ ਰਹਿ ਕੇ ਹੈਵਾਨੀਅਤ ਵਾਲਾ ਪੇਸ਼ਾ ਬਣ ਰਿਹਾ ਹੈ।

ਅੱਜ ਦੇ ਪਦਾਰਥਵਾਦੀ ਯੁੱਗ ਵਿੱਚ ਡਾਕਟਰ ਪੂਰੀ ਤਰ੍ਹਾਂ ਨਾਲ ਪੈਸੇ ਦੀ ਕਠਪੁਤਲੀ ਪ੍ਰਤੀਤ ਹੁੰਦੇ ਹਨ। ਪੈਸੇ ਨੂੰ ਆਪਣੀ ਕਮਜ਼ੋਰੀ ਸਮਝਣ ਵਾਲੇ ਡਾਕਟਰ ਹਮੇਸ਼ਾ ਮਰੀਜ਼ ਤੋਂ ਪੈਸੇ ਕਢਵਾਉਣ ਦੇ ਨਵੇਂ-ਨਵੇਂ ਤਰੀਕੇ ਲੱਭਣ ਵਿੱਚ ਰੁਚਿਤ ਰਹਿੰਦੇ ਹਨ। ਮਰੀਜ਼ ਨੂੰ ਮਾਮੂਲੀ ਬਿਮਾਰੀ ਤੋਂ ਡਾਕਟਰ ਵੱਡੀ ਖਤਰਨਾਕ ਬਿਮਾਰੀ ਹੋਣ ਦਾ ਵਹਿਮ ਪੈਦਾ ਕਰਕੇ ਉਪਰੇਸ਼ਨ ਤੱਕ ਪਹੁੰਚਾ ਦਿੰਦੇ ਹਨ।

ਜਦੋਂ ਡਾਕਟਰੀ ਪੜ੍ਹਨ ਵਾਲੇ ਵਿਦਿਆਰਥੀ ਡਾਕਟਰੀ ਸਿੱਖਦੇ ਹਨ ਤਾਂ ਉਨ੍ਹਾਂ ਨੂੰ ਪਹਿਲੀ ਗੱਲ ਸਿਖਾਈ ਜਾਂਦੀ ਹੈ ਕਿ ਆਪਣੇ ਮਰੀਜ਼ ਨੂੰ ਵਾਧੂ ਵਹਿਮ ਭਰਮ ਵਿੱਚ ਨਹੀਂ ਪਾਉਣਾ ਤੇ ਹਮੇਸ਼ਾ ਹੱਲਾਸ਼ੇਰੀ ਵਾਲਾ ਵਤੀਰਾ ਮਰੀਜ਼ ਨਾਲ ਰੱਖਣਾ ਹੈ ਕਿਉਂਕਿ ਅਕਸਰ ਇਹ ਮੰਨਿਆ ਜਾਂਦਾ ਹੈ ਕਿ ਡਾਕਟਰ ਦੀ ਦਿੱਤੀ ਹੱਲਾਸ਼ੇਰੀ ਨਾਲ ਮਰੀਜ਼ ਅੱਧਾ ਠੀਕ ਹੋ ਜਾਂਦਾ ਹੈ ਤੇ ਬਾਕੀ ਅੱਧੇ ਦਾ ਕੰਮ ਦਵਾਈਆ ਦਾ ਹੁੰਦਾ ਹੈ ਪਰ ਅੱਜ ਕੁਝ ਗਲਤ, ਸਵਾਰਥੀ ਤੇ ਪੈਸੇ ਦੇ ਲੋਭੀ ਡਾਕਟਰ ਆਪਣੀ ਸਿੱਖਿਆ ਨੂੰ ਬਿੱਲਕੁੱਲ ਭੁੱਲ ਗਏ ਜਾਪਦੇ ਹਨ।

ਅਗਲੀ ਇੱਕ ਹੋਰ ਮਹੱਤਵਪੂਰਨ ਗੱਲ ਸਾਹਮਣੇ ਆਉਂਦੀ ਹੈ ਜਿਸ ਨੇ ਡਾਕਟਰੀ ਪੇਸ਼ੇ ਦੀ ਹੋਂਦ ਤੇ ਪ੍ਰਸ਼ਨ ਚਿੰਨ ਲਗਾ ਦਿੱਤਾ ਹੈ। ਇਹ ਗੱਲ ਹੈ ਡਾਕਟਰੀ ਕਮਿਸ਼ਨ ਦੀ। ਮਕਾਨ ਜਾਂ ਪਲਾਟ ਨੂੰ ਖਰੀਣ ਜਾਂ ਵੇਚਣ ਵਾਸਤੇ ਸਾਨੂੰ ਵਿਚੋਲੀਏ ਨੂੰ ਕਮਿਸ਼ਨ ਦੇਣਾ ਪੈਂਦਾ ਹੈ। ਉਸੇ ਤਰ੍ਹਾਂ ਅੱਜ ਦੇ ਪਦਾਰਥਵਾਦੀ ਯੁੱਗ ਵਿੱਚ

ਆਪਣੇ ਸ਼ਰੀਰ ਦੀ ਰਿਪੇਅਰ ਲਈ ਸਾਨੂੰ ਡਾਕਟਰੀ ਕਮਿਸ਼ਨ ਵਿੱਚੋਂ ਲੰਘਣਾ ਪੈਂਦਾ ਹੈ।

ਛੋਟੇ-ਛੋਟੇ ਪਿੰਡਾਂ ਕਸਬਿਆਂ ਵਿੱਚ ਵੱਡੇ ਡਾਕਟਰ ਛੋਟੇ ਡਾਕਟਰਾਂ ਤੋਂ ਵੱਡੀ ਮਾਤਰਾ ਵਿੱਚ ਕਮਿਸ਼ਨ ਲੈਂਦੇ ਹਨ। ਜਿੰਨੇ ਕੇਸ ਭੇਜੇ ਜਾਣਗੇ ਉਨ੍ਹੀਂ ਮੋਟੀ ਰਕਮ ਹਾਸਲ ਕੀਤੀ ਜਾਵੇਗੀ, ਇਹ ਸਿਧਾਂਤ ਹੈ ਅੱਜ ਦੀ ਡਾਕਟਰੀ ਦਾ। ਦੂਜੇ ਪਾਸੇ ਟੈਸਟਾਂ ਦੇ ਕਮਿਸ਼ਨ ਅਲੱਗ ਹੁੰਦੇ ਹਨ। ਦਵਾਈ ਭਾਵੇਂ ਜਿੰਨੀ ਮਰਜ਼ੀ ਨੁਕਸਾਨ ਦੇਹ ਹੋਵੇ, ਜੇਕਰ ਕੈਮਿਸਟ ਚੰਗਾ ਕਮਿਸ਼ਨ ਡਾਕਟਰ ਨੂੰ ਦੇਂਦਾ ਹੈ ਤਾਂ ਫ਼ੇਰ ਡਾਕਟਰ ਨੂੰ ਕੀ ਫਰਕ ਪੈਂਦਾ ਹੈ ਦਵਾਈ ਲਿਖਣ ਵਿੱਚ। ਕੀ ਸੱਚ-ਮੁੱਚ ਪੈਸੇ ਦੀ ਦੌੜ ਵਿੱਚ ਡਾਕਟਰ ਵੀਰ ਆਪਣੇ ਨੈਤਿਕ ਫਰਜ਼ ਭੁੱਲ ਗਏ ਹਨ ? ਸਾਨੂੰ ਕਿਉਂ ਅੱਜ ਰੋਜ਼ ਟੀ.ਵੀ. ਚੈਨਲਾਂ ਤੇ ਇਹ ਖਬਰਾਂ ਸੁਣਨ ਨੂੰ ਮਿਲ ਰਹੀਆਂ ਹਨ ਕਿ ਫ਼ਲਾਨੇ ਡਾਕਟਰ ਨੇ ਮਰੀਜ਼ ਦਾ ਗੁਰਦਾ ਇੰਨ੍ਹੇ ਲੱਖ ਵਿੱਚ ਵੇਚ ਦਿਤਾ ਜਾਂ ਫ਼ਲਾਨੇ ਡਾਕਟਰ ਨੇ ਇੰਨ੍ਹੇ ਲੱਖ ਵਿੱਚ ਕਿਸੇ ਦੀ ਕਿਡਨੀ ਵੇਚ ਦਿੱਤੀ। ਇੱਕ ਹੋਰ ਗੱਲ ਮੈਂ ਇੱਥੇ ਜ਼ਿਕਰ ਕਰਨਾ ਚਾਹਵਾਂਗਾ ਕਿ ਅੱਜ ਕਲ ਡਾਕਟਰ ਸੁਭਾਅ ਪੱਖੋਂ ਵੀ ਕਾਫ਼ੀ ਬਦਲ ਗਏ ਹਨ।

ਪਹਿਲਾਂ ਦੇ ਡਾਕਟਰਾਂ ਵਿੱਚ ਫ਼ੇਰ ਵੀ ਹਮਦਰਦੀ ਤੇ ਸੁਭਾਅ ਵਿੱਚ ਮਿਠਾਸ ਹੁੰਦੀ ਸੀ ਪਰ ਅੱਜ ਦੇ ਯੁੱਗ ਦੇ ਡਾਕਟਰ ਲਾਪਰਵਾਹੀ ਦੇ ਸ਼ਿਕਾਰ ਤੇ ਹਮਦਰਦੀ ਤੋਂ ਕੋਹਾ ਦੂਰ ਜਾਪਦੇ ਹਨ। ਪਿਛਲੇ ਇੱਕ ਦੋ ਸਾਲ ਦੀ ਗੱਲ ਹੈ, ਮੇਰਾ ਭਤੀਜਾ ਇੱਕ ਦਮ ਬਿਮਾਰ ਪੈ ਗਿਆ ਤੇ ਮੈਂ ਬੋਖਲਾਹਟ ਵਿੱਚ ਉਸ ਨੂੰ ਲੈ ਕੇ ਇੱਕ ਬੱਚਿਆਂ ਦੀ ਕਲੀਨਿਕ ਚਲਾ ਗਿਆ। ਉਥੇ ਜਾ ਕੇ ਮੈਂ ਇਹ ਦੇਖਿਆ ਕਿ ਡਾਕਟਰ ਸਾਹਿਬ ਨਰਸਾ ਨਾਲ ਰੋਮਾਂਸ ਵਿੱਚ ਮਸ਼ਰੂਫ ਸਨ ਤੇ ਮੇਰੇ ਦੁਆਰਾ ਬੱਚੇ ਨੂੰ ਵੇਖਣ ਦੇ ਕਹਿਣ ਲੱਗੇ ਕਿ ਟਾਈਮ ਨਹੀਂ ਹੈ। ਜਦੋਂ ਮੇਰਾ ਸਬਰ ਦਾ ਬੰਨ੍ਹ ਟੁੱਟਿਆ ਤਾਂ ਅੱਗੋ ਰੱਬ ਦਾ ਦਰਜਾ ਪ੍ਰਾਪਤ ਡਾਕਟਰ ਕਹਿੰਦਾ ਹੈ ਕਿ, ਜਾਓ.... ਮੈਂ ਨਹੀਂ ਦੇਖਦਾ ਮਰੀਜ...

ਖ਼ੈਰ ਮੇਰਾ ਭਤੀਜਾ ਤਾਂ ਕਿਸੇ ਹੋਰ ਕਲੀਨਿਕ ਵਿੱਚੋ ਠੀਕ ਹੋ ਗਿਆ ਪਰ ਇਸ ਡਾਕਟਰ ਨਾਲ ਹੋਈ ਤਿੱਖੀ ਵਾਰਤਾਲਾਪ ਪਿੱਛੋ ਮੈਂ ਇਹ ਸੋਚਣ ਤੇ ਮਜਬੂਰ ਹੋ ਗਿਆ ਕਿ ਕਿਉਂ ਚਿੱਟੇ ਕੋਟਾਂ ਵਾਲੇ ਇਨਸਾਨੀਅਤ ਦਾ ਗਲਾ ਘੁੱਟ, ਕਾਲੇ ਕੰਮ ਕਰ ਰਹੇ ਹਨ ਅਤੇ ਕਿਉਂ ਸਮਾਜ ਵਿੱਚ ਡਾਕਟਰ ਦੀ ਛਵੀ ਲਗਾਤਾਰ ਖ਼ਰਾਬ ਹੋ ਰਹੀ ਹੈ ? ਕਿਉਂ ਡਾਕਟਰੀ ਪੇਸ਼ਾ ਸਮਾਜ ਨੂੰ ਦੁੱਖੀ ਕਰ ਰਿਹਾ ਹੈ ? ਅੱਜ ਇਹ ਗੱਲ ਸਭ ਦੇ ਸਾਹਮਣੇ ਹੈ ਕਿ ਐਮਰਜੈਂਸੀ ਵਿੱਚ ਪਹੁੰਚੇ ਮਰੀਜ਼ ਨੂੰ ਡਾਕਟਰ ਉਨ੍ਹੀ ਦੇਰ ਹੱਥ ਨਹੀਂ ਲਾਉਂਦੇ ਜਦੋਂ ਤੱਕ ਪੈਸੇ ਨਹੀਂ ਜਮਾਂ ਹੁੰਦੇ।

ਜੇ ਇਸੀ ਗੱਲ ਦੀ ਤੁਲਨਾ ਬਾਹਰਲੇ ਦੇਸਾਂ ਨਾਲ ਕਰੀਏ ਤਾਂ ਉੱਥੇ ਗਰੀਬ ਹੋਵੇ ਜਾਂ ਅਮੀਰ ਹਰ ਕਿਸੇ ਲਈ ਪਹਿਲਾ ਹੈਲੀਕਾਪਟਰ ਰਾਹੀਂ ਡਾਕਟਰੀ ਸਹਾਇਤਾ ਪਹੁੰਚਾਈ ਜਾਂਦੀ ਹੈ ਕਿਉਂਕਿ ਉੱਥੇ ਦੀ ਮੈਡੀਕਲ ਸੰਸਥਾ ਨੂੰ ਇਹ ਪਤਾ ਹੁੰਦਾ ਹੈ ਕਿ ਪਹਿਲਾ ਸੰਬੰਧਿਤ ਵਿਅਕਤੀ ਦੀ ਜਾਨ ਬਚਾਉਣੀ ਜ਼ਰੂਰੀ ਹੈ, ਡਾਕਟਰੀ ਬਿਲ ਤਾਂ ਆਪੇ ਪਰਿਵਾਰਕ ਮੈਂਬਰਾਂ ਨੇ ਭੁਗਤਾ ਹੀ ਦੇਣਾ ਹੈ। ਪਰ ਅਫ਼ਸੋਸ ਭਾਰਤ ਵਿੱਚ ਮਰੀਜ਼ ਦੇ ਮੱਥੇ ਵਿੱਚੋਂ ਵੱਗ ਰਹੇ ਖ਼ੂਨ ਨੂੰ ਬੇਧਿਆਨ ਕਰ ਡਾਕਟਰ ਪਹਿਲਾ ਪੈਸਾ ਭਰਵਾਉਣ ਦੀ ਗੱਲ ਕਰਦਾ ਹੈ। ਕੀ ਭਾਰਤ ਦੀਆਂ ਮੈਡੀਕਲ ਸੰਸਥਾਵਾਂ ਵਿੱਚ ਡਾਕਟਰਾਂ ਨੂੰ ਇਹ ਸਿਖਾਇਆ ਜਾਂਦਾ ਹੈ ਕਿ ਪਹਿਲਾ ਪੈਸਾ ਲੈ ਕੇ ਹੀ ਮਰੀਜ਼ ਨੂੰ ਹੱਥ ਲਾਉਣਾ ਹੈ?

ਉਪਰੋਕਤ ਇਨਾਂ ਸਾਰੇ ਸਵਾਲਾਂ ਦੇ ਜਵਾਬ ਸਾਡੀ ਸਰਕਾਰ ਨੂੰ, ਮੈਡੀਕਲ ਸੰਸਥਾਵਾਂ ਨੂੰ ਤੇ ਆਮ ਜਨਤਾ ਦੇ ਦੁੱਖ ਦਰਦ ਨੂੰ ਦੂਰ ਕਰਨ ਵਾਲੇ ਡਾਕਟਰਾਂ ਨੂੰ ਸੋਚਣੇ ਚਾਹੀਦੇ ਹਨ ਤਾਂ ਹੀ ਰੱਬ ਦਾ ਦਰਜਾ ਪ੍ਰਾਪਤ ਡਾਕਟਰਾਂ ਦਾ ਪਾਕ-ਪਵਿੱਤਰ ਵਜੂਦ ਸਮਾਜ ਸਾਹਮਣੇ ਪ੍ਰਗਟ ਹੋਵੇਗਾ। ਮੈਂ ਇਹ ਸਾਰੀਆਂ ਗੱਲਾਂ ਕਿਸੇ ਡਾਕਟਰ ਦੇ ਦਿਲ ਨੂੰ ਠੇਸ ਪਹੁੰਚਾਉਣ ਨਹੀਂ ਪ੍ਰਗਟ ਕੀਤੀਆਂ ਤੇ ਨਾ ਹੀ ਸਮਾਜ ਦੇ ਸਾਰੇ ਡਾਕਟਰ ਅਨੈਤਿਕਤਾ ਦਾ ਜਾਮਾ ਪਹਿਨਦੇ ਹਨ। ਮੇਰਾ ਇਹ ਲੇਖ ਲਿਖਣ ਦਾ ਮਕਸਦ ਕੇਵਲ ਇਹੋ ਹੈ ਕਿ ਸਮਾਜ ਵਿੱਚ ਜਿਹੜੇ ਡਾਕਟਰ ਵੀਰ ਆਪਣਾ ਫ਼ਰਜ਼ ਭੁੱਲ ਗਏ ਹਨ, ਉਹ ਕ੍ਰਿਪਾ ਕਰਕੇ ਆਪਣੇ ਅੰਦਰ ਝਾਤ ਜ਼ਰੂਰ ਮਾਰਨ ਅਤੇ ਡਾਕਟਰ ਦੇ ਅਸਲ ਅਰਥ ਨੂੰ ਸਮਝਣ ਕਿਉਂਕਿ ਕੇਵਲ ਡਾਕਟਰ ਹੀ ਨਿਰੋਗ ਸਮਾਜ ਦੀ ਸਿਰਜਨਾ ਕਰਦਾ ਹੈ।

ਆਓ! ਡਾਕਟਰੀ ਪੇਸ਼ੇ ਵਿੱਚ ਆ ਰਹੀ ਗਿਰਾਵਟ ਨੂੰ ਦੂਰ ਕਰਨ ਲਈ ਆਪਾ ਸਾਰੇ ਹੰਭਲਾ ਮਾਰੀਏ।



# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ

## ਪਟਨਾ

-ਪਟਨੇ ਦਾ ਪੁਰਾਣਾ ਨਾਮ ਪਾਟਲੀ ਪੁੱਤਰ ਹੈ। ਕਾਂਸ਼ੀ ਪੁਰ ਕਾਮਬੋਜ ਰਾਜੇ ਦੀਆਂ ਦੋ ਲੜਕੀਆਂ ਰਾਜਾ ਬ੍ਰਹਦਰਥ ਨੇ ਵਿਆਹੀਆਂ ਸਨ ਪਟਰਾਣੀ ਪਾਟਲੀ ਦੇ ਨਾਂ ਤੇ ਸ਼ਹਿਰ ਵਸਾਇਆ ਤੇ ਨਾਮ ਪਾਟਲੀ ਪੱਤਰ ਰਖਿਆ ਸੀ ਰਾਜਾ ਬ੍ਰਹਦਰਥ ਦਾ ਬੇਟਾ ਜਰਾ ਸਿੰਧ ਬੜਾ ਪ੍ਰਤਾਪੀ ਰਾਜਾ ਹੋਇਆ ਹੈ। ਚੰਦਰ ਗੁਪਤ ਦੀ ਰਾਜਧਾਨੀ ਵੀ ਇਹ ਪਾਟਲੀ ਪੁੱਤਰ ਹੀ ਸੀ। ਉਸ ਸਮੇਂ ਇਹ ਸ਼ਹਿਰ ਏਡਾ ਵਡਾ ਸੀ, ਕਿ ਇਸ ਦੇ 507 ਬੁਰਜ ਤੇ 64 ਦਰਵਾਜੇ ਇਤਹਾਸਕਾਰਾਂ ਨੇ ਲਿਖੇ ਹਨ।

### ਨਵਾਬ ਰਹੀਮ ਬਖਸ਼ ਤੇ ਕਰੀਮ ਬਖਸ਼

ਆਲਮਗੀਰ ਬਾਦਸ਼ਾਹ ਔਰੰਗਜ਼ੇਬ ਦੇ ਸਮੇਂ ਨਵਾਬ ਰਹੀਮ ਬਖਸ਼ ਪਟਨੇ ਦਾ ਮਾਲਕ ਸੀ ਅਤੇ ਉਸ ਦਾ ਦੂਜਾ ਭਰਾ ਨਵਾਬ ਕਰੀਮ ਬਖਸ਼ ਇਨਚਾਰਜ ਸੀ। ਆਸਾਮ ਦੀ ਬਗ਼ਾਵਤ ਸਮੇਂ ਰਾਜਾ ਰਾਮ ਸਿੰਘ ਨੂੰ ਭੇਜਿਆ ਕਿ ਆਸਾਮ ਸਰ ਕਰਕੇ ਆਓ।

ਸਾਹਿਬ ਗੁਰੂ ਤੇਗ ਬਹਾਦਰ ਜੀ ਤੀਰਥ ਯਾਤਰਾ ਕਰਦੇ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਲਗਾਈ ਗੁਰ ਸਿਖੀ ਫੁਲਵਾੜੀ ਨੂੰ ਪਾਣੀ ਦੇਂਦੇ ਜਦ ਪਟਨਾ ਆਏ ਤਾਂ ਨਵਾਬ ਰਹੀਮ ਬਖਸ਼ ਦੇ ਸੁਕੇ ਤੇ ਉਜੜੇ ਬਾਗ ਵਿਚ ਉਤਾਰਾ ਕੀਤਾ। ਆਸਾ ਦੀ ਵਾਰ ਦੇ ਕੀਰਤਨ ਉਪ੍ਰੰਤ ਬਾਗ ਹਰਾ ਭਰਾ ਹੋ ਗਿਆ। ਜਦ ਨਵਾਬ ਨੂੰ ਪਤਾ ਲੱਗਾ ਤਾਂ ਓਹ ਦਰਸ਼ਨਾਂ ਨੂੰ ਆਇਆ, ਅਤੇ ਚੰਗੀ ਭੇਟਾ ਲੈ ਕੇ ਹਾਜ਼ਰ ਹੋਇਆ।

ਗੁਰੂ ਨਾਨਕ ਦੀ ਫੁਲਵਾੜੀ ਦੀ ਏਥੇ ਭਾਈ ਜੈਤਾ ਸੇਵਾ ਕਰਦਾ ਸੀ। ਅਗਲੇ ਦਿਨ ਭਾਈ ਜੈਤਾ ਸੇਠ(ਜੋ ਹਲਵਾਈ ਦੀ ਦੁਕਾਨ ਕਰਦਾ ਸੀ)ਆਪਣੇ ਘਰ ਮਹਾਰਾਜ ਜੀ ਨੂੰ ਲੈ ਗਿਆ। ਨਿਤਾ ਪ੍ਰਤੀ ਦੀਵਾਨ ਲਗਣ ਲਗੇ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਤੇ ਦੁਪਹਿਰੇ ਦੇ ਦੀਵਾਨ ਵਿਚ ਗੁਰ ਗਾਥਾ ਉਪ੍ਰੰਤ ਸੋਦਰ ਦਾ ਪਾਠ ਹੁੰਦਾ। ਦਿਨੋ ਦਿਨ ਸੰਗਤ ਵਧਣ ਲਗੀ, ਨਵਾਬ ਭਰਾ ਵੀ ਸਮੇਂ ਸਮੇ ਆਉਂਦੇ ਤੇ ਗੁਰੂ ਘਰ ਦਾ ਜੱਸ ਸੁਣ ਕਿਰਤਾਰਥ ਹੁੰਦੇ। ਦੀਵਾਨ ਵਾਸਤੇ ਜੈਤੇ ਦਾ ਘਰ ਥੋੜਾ ਸਮਝ ਕੇ ਨਵਾਬ ਰਹੀਮ ਬਖਸ਼ ਨੇ ਗੰਗਾ ਕੰਢੇ ਗੁਰੂ ਜੀ ਨੂੰ ਹਵੇਲੀ ਅਰਦਾਸ ਕਰਾ ਦਿਤੀ। ਚੁਮਾਸਾ ਏਥੇ ਕੱਟਕੇ ਹੀ ਮਹਾਰਾਜ ਨੇ ਅੱਗੇ ਢਾਕੇ ਜਾਣ ਦੀ ਤਿਆਰੀ ਕੀਤੀ।

ਰਸਤੇ ਵਿਚ ਮਾਲਦਾ ਠਹਿਰੇ, ਮਾਲਦਾ ਵਿਚ ਸੂਫੀ ਫਕੀਰਾਂ ਦੀ ਵਸੋਂ ਸੀ। ਚਿਸਤੀ ਤੇ ਕਾਦਰੀ ਪੀਰਾਂ ਨੂੰ ਮਿਲੇ, ਪਰਸਪਰ ਵੀਚਾਰ ਵਟਾਂਦਰੇ ਕੀਤੇ। ਫਿਰ ਢਾਕੇ ਗਏ ਜਿਥੇ ਗੁਰੂ ਨਾਨਕ ਦੇਵ ਜੀ ਨੇ ਚਰਨ ਪਾਏ ਸੀ। ਸੰਗਤਾਂ ਨੂੰ ਜਿਵੇਂ ਜਿਵੇਂ ਖ਼ਬਰ ਮਿਲਦੀ ਭਾਈ ਬੁਲਾਕੀ ਦਾਸ ਦੇ ਘਰ ਨਠੀ ਆਵੇ। ਏਥੇ ਹੀ ਸ਼ਿਆਸਤਾ ਖਾਂ(ਜੋ ਨੂਰ ਜਹਾਂ ਬੇਗਮ ਦਾ ਭਤੀਜਾ ਸੀ) ਗਵਰਨਰ ਢਾਕਾ ਹਜ਼ੂਰ ਦੇ ਦਰਸ਼ਨਾਂ ਨੂੰ ਆਇਆ। ਇਹ ਨਵਾਬ ਸੂਫੀ ਫਕੀਰਾਂ ਦਾ ਗੋਸ਼ਟੀ ਸੀ। ਏਥੇ ਹੀ ਰਾਜਾ ਰਾਮ ਸਿੰਘ ਗੁਰੂ ਜੀ ਦੀ ਸ਼ਰਨ ਆਇਆ ਤੇ ਘਿਘਿਆ ਕੇ ਬੇਨਤੀ ਕੀਤੀ ਕਿ ਆਪ ਸਾਡੇ ਤੇ ਵੀ ਮਿਹਰਾਂ ਕਰਦੇ ਆਏ ਹੋ ਤੇ ਹੁਣ ਕਿਰਪਾ ਕਰੋ ਤੇ ਆਸਾਮ ਦੀ ਜਿਤ ਪ੍ਰਾਪਤ ਕਰਾਓ। ਉਥੇ ਜਾਦੂ ਟੂਣੇ ਦਾ ਜ਼ੋਰ ਕਰਕੇ ਕੋਈ ਜਿਤਦਾ ਨਹੀਂ ਸਗੋਂ ਮੌਤ ਦੇ ਮੂੰਹ ਜਾਂਦਾ ਹੈ। ਮੇਰੇ ਨਾਲ ਜੋ ਮੁਸਲਮਾਨ ਫੌਜੀ ਹਨ ਓਹ ਮਾਲਦਾ ਤੋਂ ਪੰਜ ਪੀਰ ਏਸੇ ਵਾਸਤੇ ਨਾਲ ਲੈ ਆਏ ਹਨ। ਪਰ ਮੈਨੂੰ ਤਾਂ ਗੁਰੂ ਘਰ ਤੇ ਵਿਸ਼ਵਾਸ ਹੈ, ਮੈਂ ਆਸ ਕਰਦਾ ਹਾਂ ਕਿ ਆਪ ਮੇਰੀ ਪੈਜ ਰਖਣ ਲਈ"ਜੋ ਸਰਨ ਆਏ ਤਿਸ ਕੰਠ ਲਾਵੇ ਇਹ ਬਿਰਧ ਸਵਾਮੀ ਸੰਦਾ"ਬਿਰਦ ਬਾਣੇ ਦੀ ਲਾਜ ਰਖੋਗੇ।

ਹਜ਼ੂਰ ਆਸਾਮ ਅਤੇ ਸਵਰਨ ਦੇਸ਼ ਆਦਿ ਦੀਆਂ ਸੰਗਤਾਂ ਨੂੰ ਉਪਦਾਸ਼ ਹਿਤ ਅਤੇ ਗੁਰ ਸਿਖੀ ਪ੍ਰਚਾਰ ਹਿਤ ਜਾਣਾ ਸੋਚ ਕੇ ਰਾਜਾ ਰਾਮ ਸਿੰਘ ਦੇ ਨਾਲ ਜਾਣ ਲਈ ਹਾਂ ਕਰ

ਦਿਤੀ। ਆਪ ਆਸਾਮ ਵਿਚ ਹੀ ਸਨ, ਜਿਸ ਦਿਨ ਆਸਾਮ ਦੇ ਰਾਜਾ ਸੁਪੰਗਮੰਗ(ਹਿੰਦੀ ਨਾਮ ਚਕਰ-ਧਵਜ ਸਿੰਘ ਰਖਿਆ ਹੋਇਆ ਸੀ)ਨਾਲ ਗੁਰੂ ਜੀ ਨੇ ਰਾਜਾ ਰਾਮ ਸ਼ਿੰਘ ਦੀ ਸੁਲਾਹ ਕਰਾਈ। ਐਨ ਓਸੇ ਦਿਨ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਪਟਨੇ ਤੋਂ ਸਾਹਿਬਜ਼ਾਦਾ ਹੋਣ ਦੀ ਖਬਰ ਆਈ, ਦੋਵੇਂ ਖੁਸ਼ੀਆਂ ਇੱਕਠੀਆਂ ਹੀ ਮਨਾਈਆਂ ਗਈਆਂ। ਗੁਰੂ ਜੀ ਨੇ ਬਹੁਤ

## ਅਵਤਾਰ-

ਸਾਰਾ ਧਨ ਵੰਡਿਆ। ਓਧਰ ਰਾਜਾ ਰਾਮ ਸਿੰਘ ਨੇ ਭੀ ਫੌਜਾਂ ਵਿਚ ਮਿਠਾਈ ਵੰਡੀ।

ਪੋਹ ਸੁਦੀ ਸਤਮੀ 13 ਪੋਹ ਸੰਮਤ 1723 ਬਿਕਰਮੀ ਮੁਤਾਬਕ 1666 ਈ: ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਘਰ ਮਾਤਾ ਗੁਜਰੀ ਦੇ ਪੇਟੋਂ ਪਟਨੇ ਵਿਖੇ ਬਾਲਕ ਨੇ ਅਵਤਾਰ ਧਾਰਿਆ। ਜਿਸ ਦਾ ਨਾਮ ਮਾਤਾ ਨਾਨਕੀ(ਗੁਰੂ ਤੇਗ ਬਹਾਦਰ ਜੀਦੇ ਮਾਤਾ)ਨੇ ਗੋਬਿੰਦ ਰਾਇ ਰਖਿਆ ਅਤੇ ਅਤਯੰਤ ਖੁਸ਼ੀ ਵਿਚ ਬਹੁਤ ਸਾਰਾ ਧਨ ਤੇ ਬਸਤਰ ਵੰਡੇ। ਪਟਨੇ ਦੀਆਂ ਸਿਖ ਸੰਗਤਾਂ ਵੀ ਖੁਸ਼ੀ ਨਾਲ ਆਪੇ ਵਿਚ ਨਹੀਂ ਸਮਾਉਂਦੀਆਂ ਸਨ। ਇਕ ਦੂਜੇ ਨੂੰ ਵਧਾਈਆਂ ਦੇਂਦੀਆਂ, ਇੱਕਠੀਆਂ ਹੋ ਮਾਤਾ ਨਾਨਕੀ ਤੇ ਮਾਤਾ ਗੁਜਰੀ ਜੀ ਨੂੰ ਵਧਾਈਆਂ ਦੇਣ ਆਈਆਂ। ਰਾਜਾ ਫਤਹਿ ਚੰਦ ਮੈਨੀ ਤੇ ਨਵਾਬ ਰਹੀਮ ਬਖਸ਼ ਆਦਿ ਨੂੰ ਵੀ ਖੁਸ਼ੀ ਕਿਸੇ ਨਾਲੋਂ ਘਟ ਨਹੀਂ ਸੀ।

ਹੁਣ ਜਿਉਂ ਜਿਉਂ ਸਾਹਿਬਜ਼ਾਦਾ ਵੱਡਾ ਹੁੰਦਾ ਗਿਆ ਤੇ ਉਹਨਾਂ ਦੇ ਕੌਤਕ ਨਵਾਬ ਰਹੀਮ ਬਖਸ਼ ਸੁਣਦਾ ਰਿਹਾ, ਤਿਉਂ ਤਿਉਂ ਹੀ ਇਹ ਸਾਦਕ ਬਣਦਾ ਗਿਆ। ਮਾਮਾ ਕਿਰਪਾਲ ਚੰਦ ਜੀ ਗੁਰੂ ਘਰ ਦੇ ਨਿਯਮ ਅਨੁਸਾਰ ਦੋ ਵੇਲੇ ਦੀਵਾਨ ਸਜਾਉਂਦੇ, ਗੁਰਬਾਣੀ ਦਾ ਪ੍ਰਚਾਰ ਤੇ ਗੁਰੂ ਘਰ ਦੀਆਂ ਸਾਖੀਆਂ "ਬਾਬਾਣੀਆਂ ਕਹਾਣੀਆਂ ਪੁਤ ਸੁਪੁਤ ਕਰੇਣ" ਸੁਣਾਉਂਦੇ ਸਨ। ਨਵਾਬ ਭਰਾਵਾਂ ਨੂੰ ਚੇਟਕ ਓਦੋਂ ਲੱਗਾ, ਜਦੋਂ ਭੀਖਣਸ਼ਾਹ ਪੰਜਾਬੋਂ ਚਲ ਪਟਨੇ ਆਏ ਤੇ ਦਰਸ਼ਨ ਕਰਨ ਦੀ ਮੰਗ ਕੀਤੀ (ਆਪ ਨੇ ਰਬੀ ਜੋਤ ਨੂਰ ਇਲਾਹੀ ਨੂੰ ਰੂਹਾਨੀ ਤਾਕਤ ਨਾਲ ਤੱਕ ਕੇ ਆਪਣੇ ਮਰੀਦਾਂ ਸਮੇਤ ਪਟਨੇ ਦਰਸ਼ਨ ਕੇਵਲ ਦਰਸ਼ਨ ਕਰਨ ਆਏ ਸੀ) ਮਾਮਾ ਕਿਰਪਾਲ ਚੰਦ ਨੇ ਸਾਈਂ ਜੀ ਨੂੰ ਦਰਸ਼ਨ ਕਰਾਏ ਤੇ ਸਾਈਂ ਭੀਖਣ ਸ਼ਾਹ ਦੇ ਸਵਾਲਾਂ ਦਾ ਜਵਾਬ ਕੁਝ ਮਹੀਨਿਆਂ ਦੇ ਬਾਲਕ ਗੋਬਿੰਦ ਰਾਇ ਦੇ ਇਸ਼ਾਰਿਆਂ ਤੋਂ ਪ੍ਰਭਾਵਤ ਹੋ ਪੀਰ ਜੀ ਨੇ ਵਾਹਵਾ ਵਾਹਵਾ ਕਹਿ ਕੇ ਸਭ ਦਾ ਸਾਂਝਾ ਹੋਵੇਗਾ ਦਾ ਐਲਾਨ ਕੀਤਾ। ਉਪ੍ਰੋਕਤ ਮਜਲਸ ਵਿਚ ਨਵਾਬ ਭਰਾ ਵੀ ਸ਼ਾਮਲ ਸਨ।

ਪੀਰ ਜੀ ਦੇ ਉਪ੍ਰੋਕਤ ਸ਼ਬਦਾਂ ਨੇ ਨਵਾਬ ਬਰਾਦਰਾਂ ਨੂੰ ਚੇਟਕ ਲਾ ਦਿਤਾ। ਪੀਰ ਜੀ ਨੇ ਇਕ ਨਵੇਕਲੀ ਗੁਪਤ ਬੈਠਕ ਨਵਾਬ ਭਰਾਵਾਂ ਨਾਲ ਕੀਤੀ ਜੋ ਦੋ ਘੰਟੇ ਹੁੰਦੀ ਰਹੀ। ਫਿਰ ਪੀਰ ਭੀਖਣ ਸ਼ਾਹ ਜੀ ਆਪਣੀਆਂ ਮਨੋ ਕਾਮਨਾਂ ਪੂਰੀਆਂ ਹੋਈਆਂ ਵੇਖ ਵਾਪਸ ਪੰਜਾਬ ਆ ਗਏ। ਪਰ ਨਵਾਬ ਭਰਾ ਰੋਜ਼ਾਨਾ ਨਵੇਂ ਤੋਂ ਨਵਾਂ ਕੌਤਕ ਸੁਣਕੇ ਸ਼ਰਧਾਵਾਨ ਹੁੰਦੇ ਗਏ।

ਨਵਾਬਾਂ ਨੇ ਸੁਣਿਆਂ ਗੋਬਿੰਦ ਰਾਇ ਬੱਚਿਆਂ ਨਾਲ ਖੇਡਦੇ ਹਨ। ਤਾਂ ਫੌਜਾਂ ਬਣਾ ਕੇ (ਨਕਲੀ) ਲੜਾਈਆਂ ਕਰਦੇ ਹਨ। ਛੋਟੀਆਂ ਛੋਟੀਆਂ ਕਮਾਨਾਂ ਲੈ ਕੇ ਬੱਚਿਆਂ ਨੂੰ ਫੜਾਉਂਦੇ ਹਨ ਇਕ ਜਥੇ ਭਾਵ ਫੌਜ ਦੇ ਆਪ ਸਿਪਾਹ ਸਾਲਾਰ ਬਣਦੇ ਤੇ ਦੂਜੀ ਦਾ ਕਿਸੇ ਹੋਰ ਨੂੰ ਬਣਾ ਕੇ ਲੜਾਈ ਕਰਕੇ ਜਿਤਾਂ ਜਿਤ ਕੇ ਖੁਸ਼ੀਆਂ ਪ੍ਰਾਪਤ ਕਰਦੇ ਤੇ ਦੂਜੇ ਬੱਚਿਆਂ ਵਿਚ ਲੜਾਈਆਂ ਲੜਨ ਦਾ ਜੌਹਰ ਭਰਦੇ ਸਨ।

ਫਿਰ ਨਵਾਬ ਭਰਾਵਾਂ ਸੁਣਿਆਂ ਕਿ ਜਗਤੇ ਸੇਠ ਘਰ ਭਾਈ ਜੀਤਾ ਦੇ ਦਸ ਪਾਉਣ ਤੇ ਗੋਬਿੰਦ ਰਾਇ ਜੀ ਤੋਂ ਦੋ ਬੱਚੇ ਹੋਣ ਦਾ ਵਰ ਪ੍ਰਾਪਤ ਕੀਤਾ ਜੋ ਕੁਝ ਸਮਾਂ ਪਾ ਕੇ ਠੀਕ ਸਾਬਤ ਹੋਇਆ।

ਕਿਸੇ ਨਵਾਬਾਂ ਨੂੰ ਦਸਿਆ ਕਿ ਪੰਡਤ ਸ਼ਿਵਦੱਤ ਰੋਜ਼ਾਨਾ ਜਮਨਾ ਦੇ ਕੰਢੇ ਤੇ ਪਾਠ ਕਰਦੇ ਨੂੰ ਸ੍ਰੀ ਕ੍ਰਿਸ਼ਨ ਜੀ ਦਾ ਰੂਪ ਹੋਕੇ ਦਰਸ਼ਨ ਦੇਕੇ ਬਾਲਾ ਪ੍ਰੀਤਮ ਨੇ ਪੰਡਤ ਜੀ ਦੀਆਂ ਮਨੋ ਕਾਮਨਾਂ ਪੂਰੀਆਂ ਕੀਤੀਆਂ। ਇਸੇ ਲਈ ਪੰਡਤ ਜੀ ਇਹਨਾਂ ਦੇ ਦਰਸ਼ਨਾਂ ਦੇ ਸਦਾ ਲਈ ਅਭਲਾਖੀ ਹੋ ਗਏ।

ਇਹ ਵੀ ਨਵਾਬ ਭਰਾਵਾਂ ਨੇ ਸੁਣਿਆਂ ਕਿ ਮੈਨੀਆਂ ਦੇ ਘਰ ਜਾ ਉਹਨਾਂ ਦੇ ਪੁਤ ਦੀ ਮੰਗ ਕਰਨ ਤੇ ਆਪ ਹੀ ਓਹਨਾਂ ਦੇ 'ਬਾਲਾ ਪ੍ਰੀਤਮ' ਜੀ ਪੁਤ ਬਣ ਗਏ ਤੇ ਰੋਜ਼ਾਨਾ ਆਪਣੇ ਹਾਣੀ ਬੱਚਿਆਂ ਨੂੰ ਨਾਲ ਲਿਜਾਕੇ ਘੁਙਣੀਆਂ ਖਾਂਦੇ ਹਨ।

ਨਵਾਬ ਦੇ ਪਾਸ ਸ਼ਕਾਇਤ ਪਹੁੰਚੀ ਕਿ ਆਂਢ ਗੁਆਂਢ ਦੀਆਂ ਇਸਤ੍ਰੀਆਂ ਮਾਤਾ ਗੁਜ਼ਰੀ ਦੇ ਘਰੋਂ ਖੂਹੀ ਵਿਚੋਂ ਪਾਣੀ ਲੈਣ ਜਾਂਦੀਆਂ ਹਨ, ਜਦ ਓਹ ਘੜਾ ਭਰ ਕੇ ਸਿਰ ਤੇ ਚੁਕ ਕੇ

ਜਾਣ ਲਗਦੀਆਂ ਹਨ ਤਾਂ ਗੁਰੂ ਜੀ ਦਾ ਸ਼ਾਹਜ਼ਾਦਾ ਗੁਲੇਲੇ ਮਾਰ ਘੜੇ ਭੰਨ ਦੇਂਦੇ ਹਨ। ਸ਼ਕਾਇਤੀ ਨੇ ਇਹ ਦੱਸਿਆ ਕਿ ਜਦ ਓਹ ਮਾਤਾ ਜੀ ਕੋਲ ਉਲਾਂਭਾ ਲੈ ਕੇ ਗਈਆਂ ਤਾਂ(ਰੋਜ਼ ਦੇ ਉਲਾਂਭਿਆਂ ਤੋਂ ਅਕ ਕੇ)ਮਾਤਾ ਜੀ ਨੇ ਲੋਹੇ ਦੀਆਂ ਗਾਗਰਾਂ ਦੇ ਓਹਨਾਂ ਨੂੰ ਵਰਚਾਇਆ"ਲੌ ਹੁਣ ਟੁੱਟਣ ਦਾ ਡਰ ਨਹੀਂ ਰਿਹਾ"ਆਖਿਆ। ਪਰ ਨਵਾਬ ਜੀ! ਓਥੇ ਕੋਈ ਖਲ੍ਹਾਰ ਸੀ,ਓਸੇ ਬਾਲਕ ਨੇ ਗੁਲੇਲ ਛਡ ਲੋਹੇ ਦੇ ਮੁਖੀ ਵਾਲੇ ਤੀਰ ਬਣਾਕੇ ਗਾਗਰਾਂ ਵਿੰਨਣੀਆਂ ਸ਼ੁਰੂ ਕਰ ਦਿਤੀਆਂ ਹਨ।

ਨਵਾਬ ਰਹੀਮ ਬਖਸ਼ ਨੇ ਪੜਤਾਲ ਕਰਨ ਦਾ ਹੁਕਮ ਦਿਤਾ ਜਦ ਪੜਤਾਲ (ਇਨਕੁਆਰੀ) ਦੀ ਰੀਪੋਰਟ ਆਈ ਤਾਂ ਉਸ ਵਿਚ ਲਿਖਿਆ ਸੀ ਕਿ ਉਪ੍ਰੋਕਤ ਗੱਲ ਸੱਚ ਹੈ ਪਰ ਮਾਤਾ ਜੀ ਨੇ ਖੂਹੀ ਨੂੰ ਸਰਾਫ ਦੇ ਕੇ ਪਾਣੀ ਹੀ ਖਾਰਾ ਕਰ ਦਿਤਾ ਹੈ। ਇਸ ਤਰ੍ਹਾਂ ਉਪ੍ਰੋਕਤ ਸ਼ਕਾਇਤ ਦਾ ਫੈਸਲਾ ਹੋ ਗਿਆ ਹੈ। ਨਵਾਬ ਭਰਾਵਾਂ ਤੇ ਇਸ ਦਾ ਅਸਰ ਇਸ ਤਰ੍ਹਾਂ ਹੋਇਆ ਕਿ ਬਾਲਾ ਪ੍ਰੀਤਮ ਇਸ ਅਵਸਥਾ ਵਿਚ ਏਨਾਂ ਨਿਸ਼ਾਨਚੀ ਤੇ ਨਿਡਰ ਹੈ,ਓਹ ਵੱਡਾ ਹੋ ਕੇ ਵੀ ਪਤਾ ਨਹੀਂ ਕੀ ਕਰ ਵਖਾਏ। ਪਠਾਨ ਨਵਾਬਾਂ ਦੇ ਦਿਲਾਂ ਤੇ ਸ਼ਰਧਕ ਅਸਰ ਹੋਇਆ।

ਅੱਗੇ ਤਾਂ ਸੁਣੀਆਂ ਸੁਣਾਈਆ ਦਾ ਹੀ ਨਵਾਬ ਅਸਰ ਕਬੂਲਦੇ ਸਨ। ਅਜ ਅੱਖੀਂ ਵੇਖਣ ਦਾ ਮੌਕਾ ਵੀ ਮਿਲ ਗਿਆ। ਇਕ ਦਿਨ ਨਵਾਬ ਘੋੜੇ ਤੇ ਸਵਾਰ ਹੋ ਬਾਜ਼ਾਰ ਵਿਚੋਂ ਜਾ ਰਿਹਾ ਸੀ,ਅਰਦਲੀਏ ਅੱਗੇ ਅੱਗੇ ਲੋਕਾਂ ਨੂੰ ਨਵਾਬ ਦੇ ਆਉਣ ਦੀ ਖਬਰ ਦੇ ਰਹੇ ਸਨ। ਤਾਂ ਕਿ ਨਵਾਬ ਦੇ ਸੁਆਗਤ ਲਈ ਖੜੇ ਹੋ ਜਾਣ। ਅਰਦਲੀਆਂ ਵੇਖਿਆ ਕਿ ਗੁਰ ਬੇਟਾ ਬੱਚਿਆਂ ਨੂੰ ਨਾਲ ਲੈ ਖੇਡ ਰਿਹਾ ਹੈ। ਉਸਨੇ ਬੜੇ ਪ੍ਰੇਮ ਨਾਲ ਆਖਿਆ ਕਿ "ਕਾਕਾ ਨਵਾਬ ਘੋੜੇ ਤੇ ਆ ਰਹੇ ਹਨ ਤੁਸੀਂ ਸਾਰਿਆਂ ਨੇ ਉਹਨਾ ਨੂੰ ਸਲਾਮ ਕਰਨੀ। "ਅਰਦਲੀਆ ਏਨਾਂ ਆਖ ਅੱਗੇ ਚਲਾ ਗਿਆ,ਪਰ ਮੇਰੇ ਚੋਜੀ ਪ੍ਰੀਤਮ ਨੇ ਬੱਚਿਆਂ ਨੂੰ ਸਿਖਾਇਆ"ਜਦ ਨਵਾਬ ਕੋਲ ਆਵੇ ਤਾਂ ਤੁਸੀਂ ਸਾਰੇ ਓਹਨਾਂ ਨੂੰ ਮੂੰਹ ਚੜਾਣ ਲਗ ਜਾਓ"ਬੱਚਿਆਂ ਐਸਾ ਹੀ ਕੀਤਾ। ਸੋ ਨਵਾਬ ਭਰਾਵਾਂ ਨੂੰ ਇਹ ਨਿਡਰਤਾ ਦੀ ਖੂਬੀ ਹੀ ਪ੍ਰਤੀਤ ਹੋਈ ਤੇ ਸ਼ਰਧਾ ਹੋਰ ਵੀ ਹੁਲਾਰੇ ਮਾਰਨ ਲਗ ਗਈ।

ਇਸ ਤਰ੍ਹਾਂ ਅੱਠ ਕੁ ਸਾਲ ਬੀਤ ਗਏ। ਗੁਰੂ ਤੇਗ ਬਹਾਦਰ ਜੀ ਨੇ ਸਿਖ ਭੇਜ ਕੇ ਪ੍ਰਵਾਰ ਨੂੰ ਪੰਜਾਬ ਆਉਣ ਦਾ ਸੱਦਾ ਦਿਤਾ। ਗੁਰੂ ਜੀ ਦਾ ਹੁਕਮ ਸੁਣ ਮਾਤਾ ਨਾਨਕੀ ਜੀ,ਮਾਤਾ ਗੁਜਰੀ,ਮਾਮਾ ਕਿਰਪਾਲ ਆਦਿ ਨੇ ਪੰਜਾਬ ਆਉਣ ਦੀਆਂ ਤਿਆਰੀਆਂ ਅਰੰਭ ਕਰ ਦਿਤੀਆਂ। ਇਹ ਖ਼ਬਰ ਜੰਗਲ ਦੀ ਅੱਗ ਦੀ ਤਰ੍ਹਾਂ ਸਾਰੇ ਸ਼ਹਿਰ ਵਿਚ ਫੈਲ ਗਈ। ਸ਼ਹਿਰ ਦੀਆਂ ਬੀਬੀਆਂ,ਮਾਤਾਵਾਂ ਦੋਹਾਂ ਪਾਸ ਝੁੰਡਾਂ ਦੇ ਝੁੰਡ ਆਉਣੀਆਂ ਸ਼ੁਰੂ ਹੋਈਆਂ। ਆਈਆਂ ਬੀਬੀਆਂ ਦਾ ਸਭ ਤੋਂ ਪਹਿਲੋਂ ਪ੍ਰਸ਼ਨ ਹੁੰਦਾ ਕਿ ਅਸੀਂ ਸਤਿਸੰਗ ਤੋਂ ਬਿਨਾਂ ਕਿਵੇਂ ਜੀਵਾਂਗੀਆਂ। ਮਾਤਾ ਜੀ ਭਲੀ ਪ੍ਰਕਾਰ ਪ੍ਰੇਮ ਨਾਲ ਗੁਰਬਾਣੀ ਦੀਆਂ ਤੁਕਾਂ ਸੁਣਾ ਕੇ ਉਹਨਾਂ ਦੀ ਦਿਲਜੋਈ ਕਰਦੀਆਂ,ਨਾਲ ਹੀ ਉਪਦੇਸ਼ ਤੇ ਤਾਕੀਦਾਂ ਕਰਦੀਆਂ ਕਿ ਸਾਡੇ ਪਿਛੋਂ ਸਤਿਸੰਗ ਬੰਦ ਨਾ ਕਰਨਾ,ਗੁਰ ਨਾਨਕ ਜੀ ਦੇ ਏਸ ਅੰਮ੍ਰਿਤ ਸੋਮੇ ਨੂੰ ਜਾਰੀ ਰਖਣਾ ਆਦਿ।

ਦੂਜੀ ਤਰਫ ਭਾਈ ਜੀਤਾ,ਭਾਈ ਜਗਤਾ,ਭਾਈ ਦੂਨੀ ਚੰਦ,ਨਵਾਬ ਭਰਾਵਾਂ ਨੇ ਜੁੜ ਕੇ ਮਾਮਾ ਕਿਰਪਾਲ ਜੀ ਕੋਲ ਆਕੇ ਬੜੇ ਪ੍ਰੇਮ ਤੇ ਉਦਾਸ ਚਿਤ ਨਾਲ ਗਿਰੀਆਜਾਰੀ ਕਰਨ ਲਗੇ। ਕਿਆ ਚੰਗਾ ਸਮਾਂ ਬੀਤ ਰਿਹਾ ਸੀ,ਹੁਣ ਕਦੋਂ ਦਰਸ਼ਨ ਹੋਣਗੇ ਏਥੇ ਹੀ ਰਵ੍ਹੋ ਅਸੀਂ ਸਾਰੇ ਗੁਰੂ ਤੇਗ ਬਹਾਦਰ ਜੀ ਨੂੰ ਪ੍ਰਾਰਥਨਾ ਕਰ ਘਲਦੇ ਹਾਂ,ਕਿ ਓਹ ਵੀ ਏਥੇ ਹੀ ਆ ਜਾਣ। ਇਸ ਗੱਲ ਬਾਤ ਵਿਚ ਨਵਾਬ ਭਰਾ ਬਹੁਤਾ ਹਿਸਾ ਲੈ ਰਹੇ ਸਨ। ਤੇ ਬਾਗ ਵੀ ਕੰਵਰ ਜੀ ਪਾਸ ਖੇਡਣ ਮਲਣ ਨੂੰ ਹੈ ਹੋਰ ਹਜੂਰ ਦੇ ਖਰਚਾਂ ਆਦਿ ਲਈ ਇਕ ਪਿੰਡ ਦੀ ਆਮਦਨ ਵੀ ਆਪ ਪਾਸ ਹੋਵੇਗੀ। ਪਰ ਏਥੋਂ ਜਾਓ ਨਾ। ਬਜ਼ੁਰਗ ਮਾਮਾ ਜੀ ਨੇ ਓਹਨਾਂ ਨੂੰ ਬੜੀ ਧੀਰਜ ਦਿਤੀ। ਤੇ ਆਖਿਆ ਕਿ ਅਸੀਂ ਗੁਰੂ ਜੀ ਦੇ ਹੁਕਮ ਦੀ ਉਲੰਘਣਾ ਕਿਵੇਂ ਕਰ ਸਕਦੇ ਹਾਂ। ਮਾਮਾ ਜੀ ਨੇ ਸਮਝਾ ਬੁਝਾ ਕੇ ਆਖਰ ਚਲਣ ਦੀ ਤਾਰੀਖ ਨੀਯਤ ਕਰ ਦਿਤੀ। ਮਿਥੀ ਤਾਰੀਖ ਨੂੰ ਆਉਂਦਿਆਂ ਕੋਈ ਦੇਰ ਨਹੀਂ ਲਗੀ। ਤਿਆਰੀਆਂ ਮੁਕੰਮਲ ਹੋ ਗਈਆਂ ਤੇ ਸਵੇਰੇ ਟੁਰਨ ਦਾ ਦਿਨ ਆ ਗਿਆ।

ਨਵਾਬ ਭਰਾਵਾਂ ਰੱਥ,ਗੱਡੇ,ਤਿਆਰ ਕਰ ਸਾਮਾਨ ਲਦਵਾਇਆ। ਮਾਤਾਵਾਂ ਵਾਸਤੇ ਰੱਥ,ਮਾਮਾ ਕਿਰਪਾਲ,ਸਾਹਿਬਜ਼ਾਦੇ ਤੇ ਸਿਖ ਸੇਵਾਦਾਰਾਂ ਲਈ ਘੋੜੇ ਤਿਆਰ ਕਰ ਲਿਆ ਖੜੇ ਕੀਤੇ। ਅਰਦਾਸੀਏ ਨੇ ਪੰਜਾਬ ਚਲਣ ਦੀ ਅਰਦਾਸ ਸੋਧੀ, ਇਸ ਅਰਦਾਸ ਸਮੇਂ ਸ਼ਹਿਰ ਪਟਨੇ ਦੀਆਂ ਨਰ ਨਾਰੀਆਂ ਸ਼ਾਮਲ ਹੋਈਆਂ,ਅਰਦਾਸ ਸਮੇਂ ਸਾਰਿਆਂ ਦੀਆਂ

ਅੱਖਾਂ ਸ਼ਮਕ ਪਈਆਂ,ਨੇਤਰਾਂ'ਚੋਂ ਪਾਣੀ ਵਗ ਟੁਰੇ,ਗੱਚ ਭਰ ਗਏ,ਅਰਦਾਸੀਏ ਦਾ 'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ'ਕਹਿਣ ਦੀ ਡੇਰ ਸੀ,ਗੱਚ ਪ੍ਰੇਮ ਰੁਦਨ ਵਿਚ ਬਦਲ ਗਿਆ,ਇਹ ਵਛੋੜਾ ਭਾਵੇਂ ਸਾਰਿਆ ਵਾਸਤੇ ਦੁਖਦਾਈ ਸੀ ਪਰ ਸਭ ਤੋਂ ਵਧ ਦੁਖ ਮੈਨੀ ਪ੍ਰਵਾਰ ਤੇ ਨਵਾਬ ਭਰਾਵਾਂ ਨੂੰ ਸੀ,ਮਾਤਾ ਗੁਜਰੀ ਜੀ ਨਾਰੀਆਂ ਨੂੰ ਖਾਸ ਕਰਕੇ ਮੈਨੀ ਭੈਣ(ਜਿਸ ਨੂੰ ਗੋਬਿੰਦ ਰਾਇ ਪੁਤ ਦੇ ਵਿਛੋੜੇ ਦਾ ਸਦਮਾਂ ਸੀ) ਨੂੰ ਜਫੀ ਵਿਚ ਲੈ ਕੇ ਰੁਦਨ ਕਰਨ ਤੋਂ ਰੋਕਦੇ ਰਹੇ,ਆਖਰ ਬਾਲਾ ਪ੍ਰੀਤਮ ਜੀ ਨੇ ਆਖਿਆ,ਮਾਤਾ ਜੀ!ਰੋ ਨਹੀਂ,ਮੈਂ ਸਦਾ ਹੀ ਤੁਹਾਡੇ ਹੀ ਪਾਸ ਹੋਵਾਂਗਾ,ਆਪ ਸਦਾ ਦੀ ਤਰ੍ਹਾਂ ਘੁਙਣੀਆਂ ਬਣਾ ਕੇ ਮੇਰੇ ਸਾਥੀਆਂ ਨੂੰ ਵਰਤਾਉਂਦੇ ਰਹਿਣਾ,ਜਦੋਂ ਆਪ ਓਹਨਾਂ ਨੂੰ ਘੁਙੀਆਂ ਵਰਤਾਓਗੇ ਤਾਂ ਮੈਨੂੰ ਵੀ ਉਹਨਾਂ ਦੇ ਵਿਚ ਵੇਖੋਗੇ।ਤਦ ਕਿਤੇ ਜਾਕੇ ਮੈਨੀ ਮਾਤਾ ਨੂੰ ਧੀਰਜ ਹੋਈ।ਆਖਰ ਇਹ ਕਾਫਲਾ ਹੌਲੀ ਹੌਲੀ(ਫਿਰ ਮਿਲਣ ਦੀਆਂ ਗੱਲਾਂ ਕਰਦਿਆਂ ਕਰਦਿਆਂ) ਚਾਲੇ ਪਾਏ।ਸ਼ਹਿਰ ਪਟਨੇ ਦਾ ਇਹ ਦ੍ਰਿਸ਼ ਸ੍ਰੀ ਰਾਮਚੰਦਰ ਜੀ ਦੇ ਬਨਬਾਸ ਦੀ ਵਦਾਇਗੀ ਨਾਲੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ ਸੀ।ਟੁਰਦੇ ਟੁਰਦੇ ਮਨ ਭਾਰੇ ਲੈ ਕੇ ਪਟਨੇ ਸ਼ਹਿਰ ਦੀ ਜੂਹ ਤੋਂ ਤਿੰਨ ਕੋਹ ਅਗਾਂ ਲੰਘ ਗਏ।ਸਾਰਿਆਂ ਦਾ ਜੀ ਵਿਛੜਨ ਤੇ ਕਰਦਾ ਨਹੀਂ ਸੀ।ਅਗਾਂ ਅਗਾਂ ਟੁਰੇ ਜਾਂਦੇ ਹਨ।ਆਖਰ ਮਾਮਾ ਕਿਰਪਾਲ ਜੀ ਨੇ ਬੜੇ ਪ੍ਰੇਮ ਨਾਲ ਆਖਿਆ ਕਿ ਆਪ ਜੀ ਦੇ ਪ੍ਰੇਮ ਵਿਚ ਕੋਈ ਫਰਕ ਨਹੀਂ ਪਰ ਮੈਂ ਆਪ ਜੀ ਦਾ ਇਹ ਪ੍ਰੇਮ ਸਤਿਗੁਰੂ ਜੀ ਤਕ ਪੁਚਾਵਾਂਗਾ।ਭਾਵੇਂ ਦਿਲ ਤਾਂ ਸਾਡਾ ਵੀ ਵਿਛੜਨ ਨੂੰ ਨਹੀਂ ਕਰਦਾ,ਪਰ"ਨਥ ਖਸਮ ਹਥ ਕਿਰਤ ਧਕੇ ਦੇ ਜਹਾਂ ਦਾਣੇ ਤਹਾਂ ਖਾਣੇ ਨਾਨਕਾ ਸੱਚ ਹੈ।" ਆਪ ਹੁਣ ਖਿਮਾ ਕਰੋ ਤੇ ਵਾਪਸ ਜਾਓ। ਵਾਹਿਗੁਰੂ ਸਤਿਨਾਮ ਸਿਮਰਦੇ ਰਹਿਣਾ। ਅਸੀਂ ਤੁਹਾਡੇ ਕੋਲ ਹੀ ਹਾਂ,ਦਿਲ ਨੇੜੇ ਚਾਹੀਏ,ਗੁਰੂ ਭਲਾ ਕਰੇਗਾ।

ਬਜ਼ੁਰਗ ਮਾਮਾ ਜੀ ਦੇ ਕਹਿਣ ਤੇ ਸਭ ਨਰ ਨਾਰੀ ਖਲੋ ਗਏ ਤੇ ਅੱਖਾਂ ਪੂੰਝਣ ਲਗੇ।ਮਾਮਾ ਜੀ ਨੇ ਕਾਫਲੇ ਨੂੰ ਅੱਗੇ ਚਲਣ ਦਾ ਹੁਕਮ ਦਿਤਾ।ਰਾਤ(ਜਿਥੇ ਹੁਣ ਹਾਂਡੀ ਸਾਹਿਬ ਗੁਰਦਵਾਰਾ ਹੈ)ਜਾ ਰਹੇ।ਨਵਾਬ ਵਲੋਂ ਦਿਤੀ ਹਵੇਲੀ,ਬਾਗ ਇਕ ਪਿੰਡ ਅਜ ਤਕ ਗੁਰਦਵਾਰਾ ਜਨਮ ਅਸਥਾਨ ਦੇ ਨਾਂ ਹੈ ਬਾਗ ਵਾਲੀ ਥਾਂ ਤੇ ਬਾਲ ਲੀਲਾ ਗੁਰਦਵਾਰਾ ਹੈ।ਜੋ ਨਿਰਮਲਾ ਸੰਪ੍ਰਦਾਇ ਦੀ ਸੇਵਾ ਸੰਭਾਲ ਵਿਚ ਹੈ।

—ੴ—

## *ਆਪਣੇ ਵਿਚਾਰ/ਸਵਾਲ ਜਰੂਰ ਭੇਜੋ*

***ਸਮੂਹ ਪਾਠਕਾਂ ਨੂੰ ਨਿਮਰਤਾ ਸਹਿਤ ਬੇਨਤੀ ਕਰਦੇ ਹਾਂ ਕਿ ਪੱਤ੍ਰਿਕਾ ਸਬੰਧੀ ਆਪਣੇ ਵਿਚਾਰ ਭੇਜਦੇ ਰਹੋ। ਉਣਤਾਈਆਂ ਵੀ ਲਿਖਦੇ ਰਹੋ ਤਾਂ ਕਿ ਸੁਧਾਰ ਕਰਦੇ ਰਹੀਏ ਤੇ ਪੱਤ੍ਰਿਕਾ ਦਾ ਪੱਧਰ ਉੱਚਾ ਕਰਨ ਲਈ ਯਤਨ ਕਰਦੇ ਰਹੀਏ। ਪੁਛੋ ਤਾਂ ਸਹੀ- ਜਵਾਬ ਹਾਜਰ ਹੈ ਕਾਲਮ ਲਈ ਕੋਈ ਵੀ ਸਵਾਲ ਭੇਜ ਸਕਦੇ ਹੋ- ਸਹੀ ਜਵਾਬ ਦੇ ਕੇ ਸੰਤੁਸ਼ਟ ਕਰਨ ਦੀ ਪੂਰੀ ਪੂਰੀ ਕੋਸ਼ਿਸ਼ ਕੀਤੀ ਜਾਵੇਗੀ। ਰਿਸ਼ਤੇ ਕਾਲਮ ਲਈ ਮੈਟਰੀਮੋਨੀਅਲ ਵੀ ਭੇਜ ਸਕਦੇ ਹੋ।***

ਮੁੱਖ ਸੰਪਾਦਕ

# ਗੁਰੂ ਘਰਾਂ ਵਿਚ ਫ਼ਾਲਤੂ ਰੁਮਾਲਿਆਂ ਦੀ ਸਮੱਸਿਆ

ਗਿਆਨੀ ਸੰਤੋਖ ਸਿੰਘ

ਗੁਰੂ ਜੀ ਦੇ ਸ਼ਰਧਾਲੂ ਸਿੱਖ ਆਪਣੇ ਖ਼ੂਨ ਪਸੀਨੇ ਦੀ ਕਮਾਈ ਨੂੰ ਆਪਣੇ ਬੱਚਿਆਂ ਦੇ ਮੂੰਹਾਂ ਵਿਚੋਂ ਬਚਾ ਕੇ, ਮਹਿੰਗੇ ਤੋਂ ਮਹਿੰਗਾ ਰੁਮਾਲਾ ਖ਼ਰੀਦ ਕੇ, ਗੁਰਦੁਆਰਾ ਸਾਹਿਬ ਵਿਖੇ ਲਿਆਉਂਦੇ ਹਨ। ਕੁੱਝ ਸੁੱਖਣਾ ਲਾਹੁਣ ਲਈ, ਕੁੱਝ ਵੇਖੋ ਵੇਖੀ, ਕੁੱਝ ਮਰਯਾਦਾ ਸਮਝ ਕੇ, ਕੁਝ ਧਰਮੀ ਪੁਜਾਰੀਆਂ ਦੀ ਪ੍ਰੇਰਨਾ, ਤੇ ਸ਼ਾਇਦ ਕੁਝ ਹੋਰ ਕਾਰਨਾਂ ਕਰਕੇ, ਹਰ ਰੋਜ਼ ਦੇਸ ਤੇ ਪਰਦੇਸ ਵਿਚਲੇ ਗੁਰਦੁਆਰਿਆਂ ਵਿਚ, ਲੱਖਾਂ ਦੀ ਗਿਣਤੀ ਵਿਚ ਰੁਮਾਲੇ ਮਹਾਰਾਜ 'ਤੇ ਚੜ੍ਹਾਏ ਜਾਂਦੇ ਹਨ। ਸਿਰਫ਼ ਇਕ ਵਾਰ ਗੁਰੂ ਗ੍ਰੰਥ ਸਾਹਿਬ ਨੂੰ ਛੁਹਾ ਕੇ ਤੇ ਫੇਰ ਲਾਹ ਕੇ ਕਿਸੇ ਕੋਠੜੀ ਅੰਦਰ ਸੁੱਟ ਦਿੱਤੇ ਜਾਂਦੇ ਹਨ, ਜਿਥੇ ਕੇਵਲ ਉਹ ਚੂਹਿਆਂ ਵਾਸਤੇ 'ਮਹੱਲਾਂ' ਦਾ ਕੰਮ ਹੀ ਦਿੰਦੇ ਹਨ ਤੇ ਪਰਦੇਸਾਂ ਵਿਚ ਅੱਗ ਦੇ ਖ਼ਤਰੇ ਦਾ ਕਾਰਨ ਵੀ ਬਣਦੇ ਹਨ। ਕੁਝ ਗ੍ਰੰਥੀ ਸਿੰਘ ਵੀ, ਕਿਸੇ ਅੰਧ ਵਿਸ਼ਵਾਸ ਦੇ ਅਸਰ ਹੇਠ, ਨਾ ਤਾਂ ਸੰਗਤਾਂ ਨੂੰ ਇਸ ਬੇਲੋੜੀ ਫ਼ਜ਼ੂਲ ਖ਼ਰਚੀ ਤੋਂ ਬਚਾ ਕੇ ਇਸ ਧਨ ਨੂੰ ਸਕਾਰਥ ਕਾਰਜਾਂ ਵਿਚ ਖ਼ਰਚਣ ਲਈ ਪ੍ਰੇਰਨਾ ਕਰਦੇ ਹਨ ਤੇ ਨਾ ਫਿਰ ਇਸ ਕੀਮਤੀ ਕੱਪੜੇ ਦੀ ਸੁਚੱਜੀ ਵਰਤੋਂ ਕਰਨ ਲਈ ਪ੍ਰਬੰਧਕਾਂ ਤੇ ਸੰਗਤਾਂ ਨੂੰ ਯੋਗ ਅਗਵਾਈ ਹੀ ਦਿੰਦੇ ਹਨ।

ਕੁਝ ਦਹਾਕੇ ਪਹਿਲਾਂ ਸ਼੍ਰੋਮਣੀ ਕਮੇਟੀ ਦੇ ਪ੍ਰਬੰਧਕਾਂ ਨੇ ਇਕ ਬਹੁਤ ਥੋੜ੍ਹੀ ਜਿਹੀ ਦਲੇਰੀ ਇਸ ਪਾਸੇ ਕੀਤੀ ਸੀ। ਸੰਗਤਾਂ ਨੂੰ ਤਸਵੀਰਾਂ ਵਾਲੇ ਰੁਮਾਲੇ ਗੁਰੂ ਗ੍ਰੰਥ ਸਾਹਿਬ ਜੀ 'ਤੇ ਚੜ੍ਹਾਉਣੋ ਰੋਕਿਆ ਸੀ। ਹੁਣ ਕੁਝ ਦਿਨ ਹੋਏ, ਸ੍ਰੀ ਹਰਿਮੰਦਰ ਸਾਹਿਬ ਜੀ ਦੇ ਵਿਦਵਾਨ ਮੁੱਖ ਗ੍ਰੰਥੀ, ਸਿੰਘ ਸਾਹਿਬ ਗਿ. ਗੁਰਬਚਨ ਸਿੰਘ ਜੀ, ਨੇ ਆਖਿਆ ਕਿ ਸੰਗਤਾਂ ਗੁਰਬਾਣੀ ਦੀਆਂ ਤੁਕਾਂ ਲਿਖੇ ਵਾਲੇ ਰੁਮਾਲੇ ਖ਼ਰੀਦ ਕੇ ਨਾ ਚੜ੍ਹਾਉਣ। ਪਰ ਸਮੱਸਿਆ ਨੂੰ ਸਹੀ ਥਾਂ 'ਤੇ ਹੱਥ ਪਾਉਣ ਦਾ ਹੌਸਲਾ ਕੋਈ ਨਹੀਂ ਕਰਦਾ। ਕੁਝ ਦਹਾਕੇ ਪਹਿਲਾਂ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਵਿਚਲੇ ਗੁਰਦੁਆਰਾ ਸਾਹਿਬਾਨ ਵਿਖੇ ਸਟੋਰਾਂ ਵਿਚ ਰੁਲਦੇ ਰੁਮਾਲਿਆਂ ਵਿਚੋਂ, ਸਬੰਧਤ ਗੁਰਦੁਆਰਾ ਸਾਹਿਬ ਦੇ ਮੈਨੇਜਰ ਦੀ ਆਗਿਆ ਨਾਲ, ਨਿਹੰਗ ਸਿੰਘ, ਸੰਤ, ਮਹਾਤਮਾ ਆਦਿ ਰੁਮਾਲੇ ਲੈ ਜਾਇਆ ਕਰਦੇ ਸਨ। ਫਿਰ ਵੀ ਰੁਮਾਲੇ ਪੂਰੇ ਵਰਤੋਂ ਵਿਚ ਨਹੀਂ ਸਨ ਲਿਆਂਦੇ ਜਾ ਸਕਦੇ ਤੇ ਸਟੋਰਾਂ ਵਿਚ ਪਏ ਢੇਰਾਂ ਦੇ ਢੇਰ ਰੁਲਦੇ ਰਹਿੰਦੇ ਸਨ। ਮੇਰੇ ਬਚਪਨ ਸਮੇ ਇਹਨਾਂ ਦੀ ਸੁਚੱਜੀ ਵਰਤੋਂ ਇਕ ਇਹ ਵੀ ਹੁੰਦੀ ਸੀ ਕਿ ਨਵ ਜਨਮੇ ਬੱਚੇ/ਬੱਚੀ ਨੂੰ ਜਦੋਂ ਪਰਵਾਰ ਪਹਿਲੀ ਵਾਰ ਮੱਥਾ ਟਿਕਾਉਣ ਗੁਰਦੁਆਰਾ ਸਾਹਿਬ ਵਿਚ ਲਿਜਾਇਆ ਕਰਦਾ ਸੀ ਤਾਂ ਓਦੋਂ ਗ੍ਰੰਥੀ ਸਿੰਘ, ਸਿਰੋਪੇ ਵਜੋਂ, ਉਸ ਬੱਚੇ ਨੂੰ, ਇਕ ਰੁਮਾਲੇ ਦੀ 80 ਬਖ਼ਸ਼ਸ਼ ਕਰਿਆ ਕਰਦੇ ਸਨ; ਜਿਸ ਦਾ ਪਰਵਾਰ ਵਾਲੇ ਚੋਲਾ ਬਣਾ ਕੇ ਬੱਚੇ ਦੇ ਗਲ ਪਾਇਆ ਕਰਦੇ ਸਨ ਜੋ ਕਿ ਹੁਣ ਇਹ ਰਸਮ, ਨਵੀਂ ਵਿੱਦਿਆ ਦੀ ਰੌਸ਼ਨੀ ਵਿਚ, ਹੋਰ ਵੀ ਕਈ ਬਹੁਤ ਸਾਰੀਆਂ ਚੰਗੀਆਂ ਰਸਮਾਂ ਵਾਂਗ, ਅਲੋਪ ਹੋ ਚੁੱਕੀ ਹੈ। 1977 ਦੀ ਗੱਲ ਹੈ ਕਿ ਲੰਡਨ ਦੇ ਇਕ ਗੁਰਦੁਆਰਾ ਸਾਹਿਬ ਵਿਖੇ ਮੈਂ ਧਾਰਮਿਕ ਵਿਖਿਆਨ ਦੇਣ ਹਿਤ ਗਿਆ ਤਾਂ ਉਸ ਸਮੇ ਓਥੋਂ ਦੇ ਗ੍ਰੰਥੀ ਸਿੰਘ ਜੀ ਨੇ ਮੇਰੇ ਕੋਲੋਂ ਰੁਮਾਲਿਆਂ ਦੀ ਸਮੱਸਿਆ ਦਾ ਸਮਾਧਾਨ ਪੁੱਛਿਆ। ਉਸ ਨੇ ਵਿਖਾਇਆ ਕਿ ਕਿਵੇਂ ਗੁਰਦੁਆਰਾ ਸਾਹਿਬ ਦੀ ਗੈਲਰੀ ਰੁਮਾਲਿਆਂ ਦੀਆਂ ਪੰਡਾਂ ਨਾਲ ਭਰੀ ਪਈ ਹੈ ਤੇ ਇਹਨਾਂ ਵਿਚ ਚੂਹੇ ਲੁੱਡੀਆਂ ਪਾ ਰਹੇ ਹਨ। ਇਸ ਤੋਂ ਇਲਾਵਾ ਜੇਕਰ ਕਿਤੇ ਕੌਂਸਲ ਨੂੰ ਪਤਾ ਲੱਗ ਗਿਆ ਤਾਂ ਉਹਨਾਂ ਨੇ 'ਫ਼ਾਇਰ ਹੈਜ਼ਰਡ' ਦਾ ਦੋਸ਼ ਲਾ ਕੇ ਜੁਰਮਾਨਾ ਵੀ ਕਰਨਾ ਏਂ ਤੇ ਫ਼ੌਰੀ ਤੌਰ 'ਤੇ ਇਹਨਾਂ ਨੂੰ ਖ਼ਤਮ ਕਰਨ ਲਈ ਹੁਕਮ ਵੀ ਦੇ ਦੇਣਾ ਹੈ। ਓਹਨੀਂ ਦਿਨੀਂ ਬੰਗਲਾ ਦੇਸ਼ ਵਿਚ ਆਏ ਤੂਫ਼ਾਨ ਤੋਂ ਪ੍ਰਭਾਵਤ ਲੋਕਾਂ ਲਈ, ਗੁਰੂ ਘਰਾਂ ਵਿਚ ਮਾਇਆ, ਕੱਪੜੇ ਆਦਿ ਦੇਣ ਦੀ ਅਪੀਲ ਕੀਤੀ ਜਾ ਰਹੀ ਸੀ। ਮੈਂ ਸਟੇਜ 'ਤੇ ਸੁਝਾ ਦੇ ਦਿੱਤਾ ਕਿ ਇਹ ਰੁਮਾਲੇ ਵੀ ਓਥੇ ਲੋੜਵੰਦਾਂ ਨੂੰ ਭੇਜ ਦੇਣੇ ਚਾਹੀਦੇ ਹਨ। ਇਹ ਭਲੇ ਦਾ ਕਾਰਜ ਹੈ। ਦੀਵਾਨ ਦੀ ਸਮਾਪਤੀ 'ਤੇ ਇਕ ਗੁਰਸਿੱਖ ਸੱਜਣ ਬੜੇ ਜੋਸ਼ ਵਿਚ ਮੇਰੇ ਪਾਸ ਆਏ ਤੇ ਕੁਝ ਇਸ ਤਰ੍ਹਾਂ ਬੋਲੇ, "ਕੋਈ ਸਿਆਣੀ ਗੱਲ ਵੀ ਕਰ ਲਿਆ ਕਰੋ! ਕੀ ਸ਼੍ਰੋਮਣੀ ਕਮੇਟੀ ਵਾਲੇ ਤੁਹਾਨੂੰ ਏਹੀ ਕੁਝ ਸਿਖਾਉਂਦੇ ਨੇ!" ਦੱਸੋ ਮੈਂ ਕੀ ਉਤਰ ਦਿੰਦਾ! "ਇਕ ਚੁੱਪ ਤੇ ਸੌ ਸੁਖ।" ਸੋਚ ਕੇ ਚੁੱਪ ਰਿਹਾ। ਇਸ ਗੱਲ ਦੀ ਮੈਨੂੰ ਅਜੇ ਤੱਕ ਸਮਝ ਨਹੀਂ ਆਈ

ਕਿ ਜੇ ਅੱਜ ਗੁਰੂ ਕੇ ਸ਼ਰਧਾਲੂ ਸਿੱਖ ਸ਼ਬਦ-ਗੁਰੂ ਵਾਸਤੇ ਏਨੇ ਕੀਮਤੀ ਤੇ ਬਹੁਤਾਤ ਵਿਚ ਰੁਮਾਲੇ ਭੇਟ ਕਰਦੇ ਹਨ ਤਾਂ ਗੁਰੂ ਸਾਹਿਬ ਜੀ ਦੇ ਸਰੀਰਕ ਜਾਮੇ ਸਮੇ ਕਿੰਨੇ ਸੋਹਣੇ, ਕੀਮਤੀ ਤੇ ਬਹੁਲਤਾ ਵਿਚ ਬਸਤ੍ਰ ਭੇਟ ਕਰਦੇ ਹੋਣਗੇ! ਇਹਨਾਂ ਭੇਟ ਹੋਏ ਬਸਤਰਾਂ ਨੂੰ ਕੀ ਮਹਾਰਾਜ ਅੱਗ ਵਿਚ ਪਾ ਕੇ ਸਾੜਦੇ ਹੋਣਗੇ ਕਿ ਜਾਂ ਗੁਰਸਿੱਖਾਂ ਨੂੰ, ਉਹਨਾਂ ਦੇ ਪਹਿਨਣ ਵਾਸਤੇ ਬਖ਼ਸ਼ਦੇ ਹੋਣਗੇ! ਇਤਿਹਾਸ ਵਿਚ ਕਿਤੇ ਇਸ ਗੱਲ ਦਾ ਜ਼ਿਕਰ ਮੈਂ ਅਜੇ ਤੱਕ ਨਹੀਂ ਵੇਖਿਆ ਕਿ ਕਿਸੇ ਗੁਰੂ ਸਾਹਿਬ ਜੀ ਨੇ ਸੰਗਤਾਂ ਵੱਲੋਂ ਸ਼ਰਧਾ ਸਹਿਤ ਭੇਟ ਹੋਏ ਬਸਤਰ ਅੱਗ ਵਿਚ ਸਾੜੇ ਹੋਣ। ਸਗੋਂ ਇਸ ਤੋਂ ਉਲਟ, ਸ੍ਰੀ ਗੁਰੂ ਅਮਰ ਦਾਸ ਜੀ ਦੇ ਰੋਜ਼ਮੱਰਾ ਦੇ ਜੀਵਨ ਬਾਰੇ ਜ਼ਿਕਰ ਕਰਦੇ ਹੋਏ, ਪ੍ਰੋ. ਸਤਿਬੀਰ ਸਿੰਘ ਜੀ, ਆਪਣੀ ਪੁਸਤਕ ਪਰਬਤੁ ਮੇਰਾਣੁ ਦੇ ਪੰਨਾ 55 ਉਪਰ, ਇਸ ਤਰ੍ਹਾਂ ਲਿਖਦੇ ਹਨ : ਇਸ਼ਨਾਨ ਕਰਨ ਉਪ੍ਰੰਤ ਬਸਤਰ ਸਫ਼ੈਦ ਪਾਉਂਦੇ। ਜੋ ਇਕ ਵਾਰੀ ਬਸਤਰ ਪਾ ਲੈਂਦੇ, ਉਸ ਨੂੰ ਫਿਰ ਅੰਗੀਕਾਰ ਨਾ ਕਰਦੇ। ਪਹਿਲਾ ਬਸਤਰ ਗ਼ਰੀਬ ਲੋੜਵੰਦ ਨੂੰ ਦਿੰਦੇ। ਇਸ 'ਤੇ ਹੈਰਾਨੀ ਇਹ ਕਿ ਦੂਜਾ ਜੋੜਾ ਘਰ ਵਿਚ ਨਹੀਂ ਸੀ ਰੱਖਦੇ :

*ਧਾਰੇ ਸੋ ਬਸਤਰ ਸੁਢੁਏਤੇਤ।*
*ਦੂਜੁਜੇ ਨ ਰੱਖੰਧੈ ਨਕੇਤੇਤ॥*
*ਪਹਰੈ ਸੋ ਫੇਰੇਰ ਨਵੀਨ।*
*ਯਹ ਬਖ਼ਸ਼ ਸਿੱਖੱਧਨ ਕੀਨ॥20॥*

(ਮਹਿਮਾ ਪ੍ਰਕਾਸ਼, ਸਾਖੀ ਦੋ, ਪਾਤਿਸ਼ਾਹੀ ਤੀਜੀ)

ਇਸ ਸਮੱਸਿਆ ਦੇ ਕੁਝ ਮੇਰੀ ਸਾਧਾਰਣ ਸਮਝ ਵਿਚ ਆਉਣ ਵਾਲੇ ਸਰਲ ਸਮਾਧਾਨ :

1. ਸੰਗਤਾਂ ਨੂੰ ਸਮੇ ਸਮੇ ਪ੍ਰਬੰਧਕਾਂ ਵੱਲੋਂ ਤੇ ਗ੍ਰੰਥੀ ਸਿੰਘਾਂ ਵੱਲੋਂ ਪ੍ਰੇਰਿਆ ਜਾਂਦਾ ਰਹੇ ਕਿ ਰੁਮਾਲੇ ਵਾਲੀ ਰਕਮ ਕਿਸੇ ਹੋਰ ਲੋੜੀਂਦੇ ਥਾਂ ਲਾਵੋ। ਭਾਵੇਂ ਇਹ ਗੱਲ ਛੇਤੀ ਕਿਸੇ ਵਿਰਲੇ ਦੀ ਹੀ ਸਮਝ ਵਿਚ ਆਵੇਗੀ ਪਰ ਅਸੀਂ, ਜਿਨ੍ਹਾਂ ਦੀ ਡਿਊਟੀ ਹੀ ਸੱਚੇ ਪ੍ਰਚਾਰ ਦੀ ਹੈ, ਇਸ ਤੋਂ ਕਿਉਂ ਮੂੰਹ ਮੋੜੀਏ!

2. ਪਹਿਲੀ ਵਾਰ ਬੱਚੇ/ਬੱਚੀ ਨੂੰ ਗੁਰੂ ਘਰ ਵਿਚ ਲਿਆਣ ਸਮੇ, ਗੁਰੂ ਘਰ ਤੋਂ ਗ੍ਰੰਥੀ ਸਿੰਘ ਜੀ ਵੱਲੋਂ, ਉਸ ਨੂੰ ਰੁਮਾਲੇ ਦਾ ਸਿਰੋਪਾ ਬਖ਼ਸ਼ਿਆ ਜਾਵੇ। ਉਹ ਚੋਲਾ ਬਣਾ ਕੇ ਬੱਚੇ ਦੇ ਗਲ ਪਾਉਣ ਜਾਂ ਨਾ ਪਾਉਣ।

3. ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਜਿਵੇਂ ਇਕ ਸੇਹਰਾ ਭੇਟਾ ਕਰਨ ਵਾਲੇ ਹਰੇਕ ਸ਼ਰਧਾਲੂ ਨੂੰ ਇਕ ਸੇਹਰਾ ਮਹਾਰਾਜ ਦੀ ਬੀੜ ਤੋਂ ਲੈ ਕੇ ਬਖ਼ਸ਼ਿਆ ਜਾਂਦਾ ਸੀ; ਏਸੇ ਹੀ ਮਰਯਾਦਾ ਅਨੁਸਾਰ ਹਰੇਕ ਨਵਾਂ ਰੁਮਾਲਾ ਲਿਆਉਣ ਵਾਲੇ ਨੂੰ ਵੀ, ਗੁਰੂ ਘਰ ਵੱਲੋਂ ਪੁਰਾਣੇ ਰੁਮਾਲਿਆਂ ਵਿਚੋਂ ਗ੍ਰੰਥੀ ਸਿੰਘ ਇਕ ਰੁਮਾਲੇ ਦੀ ਬਖ਼ਸ਼ਸ਼ ਕਰੇ। ਅੱਗੋਂ ਉਸ ਲਿਆਉਣ ਵਾਲੇ ਦੀ ਮਰਜ਼ੀ 'ਤੇ ਛੱਡ ਦਿੱਤਾ ਜਾਵੇ ਕਿ ਉਸ ਨੇ ਇਸ ਦੀ ਕਿਵੇਂ ਯੋਗ ਵਰਤੋਂ ਕਰਨੀ ਹੈ।

4. ਨਵੀਂ ਸੋਚ ਵਾਲੇ ਵਿਦਵਾਨ ਸਿੱਖਾਂ ਵੱਲੋਂ, ਗੁਰੂ ਘਰ ਦੇ ਗ੍ਰੰਥੀ ਸਿੰਘਾਂ ਨੂੰ ਵੀ ਇਹ ਸਮਝਾਉਣ ਦੀ ਲੋੜ ਹੈ ਕਿ ਜੇਕਰ ਗੁਰੂ ਸਾਹਿਬਾਨ ਆਪਣੇ ਪੰਜ ਭੂਤਕ ਸਰੀਰਕ ਜਾਮੇ ਸਮੇ, ਆਪਣੇ ਪੁਰਾਣੇ ਬਸਤਰ ਜਾਂ ਜੋ ਵਸਤੂਆਂ ਆਦਿ ਪ੍ਰੇਮੀ ਸਿੱਖਾਂ ਨੂੰ ਬਖ਼ਸ਼ਿਆ ਕਰਦੇ ਸਨ ਤੇ ਪ੍ਰੇਮੀ ਸਿੱਖ ਬੜੀ ਸ਼ਰਧਾ ਨਾਲ ਉਹਨਾਂ ਨੂੰ ਪਹਿਨਿਆ ਕਰਦੇ ਸਨ; ਤੇ ਇਹ ਕੁਝ ਕਰਦਿਆਂ ਉਹਨਾਂ ਵਸਤੂਆਂ ਦਾ ਤ੍ਰਿਸਕਾਰ ਨਹੀਂ ਬਲਕਿ ਸਤਿਕਾਰ ਹੋਇਆ ਸਮਝਦੇ ਸਨ। ਉਹ ਆਪ ਵੀ ਇਸ ਗੱਲ ਨੂੰ ਸਮਝਣ ਤੇ ਸੰਗਤਾਂ ਨੂੰ ਵੀ ਸਮਝਾਉਣ ਕਿ ਜੇਕਰ ਗੁਰੂ ਘਰ ਵੱਲੋਂ ਬਖ਼ਸ਼ਿਸ਼ ਰੁਮਾਲਾ ਗੁਰੂ ਕੇ ਸਿੱਖ ਵਰਤਣ ਤਾਂ ਇਹ ਇਸ ਦੇ ਸਤਿਕਾਰ ਤੋਂ ਬਿਨਾ ਹੋਰ ਕੁਝ ਨਹੀਂ, ਸਗੋਂ ਗੁਰੂ ਵਲੋਂ ਬਖ਼ਸ਼ੀ 81 ਵਸਤੂ ਨੂੰ, ਉਸ ਮਕਸਦ ਲਈ ਨਾ ਵਰਤਣਾ, ਜਿਸ ਲਈ ਉਸ ਦੀ ਵਰਤੋਂ ਹੋ ਸਕਦੀ ਹੈ, ਤ੍ਰਿਸਕਾਰ ਹੈ। ਰੁਮਾਲਿਆਂ ਦਾ ਸਾੜਨਾ, ਜਿਸ ਨੂੰ ਭੁਲੇਖੇ ਵੱਸ ਸਸਕਾਰ ਕਰਨਾ ਕਿਹਾ ਜਾਂਦਾ ਹੈ, ਅਤੀ ਤ੍ਰਿਸਕਾਰ ਹੈ ਤੇ ਨਾ ਬਖ਼ਸ਼ਿਆ ਜਾਣ ਵਾਲਾ ਅਪਰਾਧ ਹੈ; ਹਰ ਪੱਖੋਂ ਹੀ। ਹਾਂ, ਇਹ ਵੱਖਰੀ ਗੱਲ ਹੈ ਕਿ ਜੇਕਰ ਇਹ ਰੁਮਾਲਾ ਕਿਸੇ ਵਿਅਕਤੀ ਦੇ ਵਰਤੇ ਜਾਣ ਤੋਂ ਬਾਅਦ ਮਹਾਰਾਜ ਲਈ ਵਰਤਿਆ ਜਾਵੇ ਤਾਂ ਇਹ ਸਤਿਕਾਰ ਨਹੀਂ; ਅਜਿਹਾ ਕਦਾਚਿਤ ਨਹੀਂ ਕਰਨਾ ਚਾਹੀਦਾ।

5. ਜਿਸ ਲੋੜਵੰਦ ਪਰਵਾਰ ਨੂੰ, ਗੁਰੂ ਘਰ ਦੇ ਪ੍ਰਬੰਧਕ ਅਧਿਕਾਰੀ ਸਮਝਣ, ਉਸ ਨੂੰ ਪਰਵਾਰਕ ਮੈਂਬਰਾਂ ਦੀ ਵਰਤੋਂ ਵਾਸਤੇ, ਲੋੜ ਅਨੁਸਾਰ ਪੁਰਾਣੇ ਰੁਮਾਲੇ ਬਖ਼ਸ਼ ਦਿੱਤੇ ਜਾਇਆ ਕਰਨ।

6. ਗੁਰਦੁਆਰਾ ਸਾਹਿਬਾਨ ਵਿਖੇ ਆਉਣ ਵਾਲੇ ਬਿਨ ਪਗੜੀਏ ਸ਼ਰਧਾਲੂਆਂ ਵਾਸਤੇ, ਇਹਨਾਂ ਦੇ ਛੋਟੇ ਛੋਟੇ ਟੋਟੇ ਕਰ ਕੇ ਵੀ, ਗੁਰਦੁਆਰਾ ਸਾਹਿਬਾਨ ਦੇ ਦਰਵਾਜ਼ਿਆਂ ਦੇ ਬਾਹਰ ਰੱਖੇ ਜਾ ਸਕਦੇ ਹਨ।

ਕਿਉਂ ਨਹੀਂ ਸ਼੍ਰੋਮਣੀ ਕਮੇਟੀ ਦੇ ਵਿਦਵਾਨ, ਸੁਚੇਤ, ਸਿਆਣੇ, ਸੁਲਝੇ ਹੋਏ ਅਧਿਕਾਰੀ, ਇਸ ਪਾਸੇ ਧਿਆਨ ਦੇ ਕੇ ਸੰਗਤਾਂ ਦੀ

ਯੋਗ ਅਗਵਾਈ ਕਰਨ ਦਾ ਉਦਮ ਕਰਦੇ! ਅੱਜ ਕਲ੍ਹ ਤਾਂ ਗੁਰਦੁਆਰਾ ਸਾਹਿਬਾਨ ਦੇ ਗ੍ਰੰਥੀ ਸਿੰਘ ਅਤੇ ਤਖ਼ਤਾਂ ਦੇ ਜਥੇਦਾਰ ਸਾਹਿਬਾਨ ਵੀ ਧਾਰਮਿਕ ਵਿੱਦਿਆ ਦੇ ਨਾਲ ਨਾਲ, ਦੁਨਿਆਵੀ ਵਿੱਦਿਆ ਪ੍ਰਾਪਤ ਡਿਗਰੀਧਾਰੀ ਵੀ.ਹਨ। ਇਸ ਤੋਂ ਇਲਾਵਾ ਏਹਨੀਂ ਦਿਨੀਂ ਵੇਖਣ ਵਿਚ ਆ ਰਿਹਾ ਹੈ ਕਿ ਕਈ 'ਫ਼ਰੀਲਾਂਸ ਕਥਾਵਾਚਕ' ਵੀ, ਜੋ ਕਿ ਯੂਨੀਵਰਸਿਟੀਆਂ ਤੋਂ ਇਕ ਤੋਂ ਵਧ 'ਮਾਸਟਰ ਡਿਗਰੀਆਂ' ਪ੍ਰਾਪਤ ਕਰਤਾ ਹਨ, ਅਤੇ ਸਾਰੀ ਦੁਨੀਆ ਤੇ ਸਥਾਪਤ ਸਿੱਖ ਸੰਗਤਾਂ ਵਿਚ ਧਰਮ ਪ੍ਰਚਾਰ ਲਈ ਵਿਚਰ ਰਹੇ ਹਨ; ਸੰਗਤਾਂ ਤੇ ਪ੍ਰਬੰਧਕਾਂ ਨੂੰ ਇਸ ਅਤਿ ਜ਼ਰੂਰੀ ਸਮੱਸਿਆ ਬਾਰੇ ਸਹੀ ਅਗਵਾਈ ਨਹੀਂ ਬਖ਼ਸ਼ ਰਹੇ। ਇਸ ਪਾਸੇ ਸੰਗਤਾਂ ਨੂੰ ਸੁਚੇਤ ਕਰਨ ਦੀ, ਮੇਰੇ ਖ਼ਿਆਲ ਵਿਚ, ਉਪ੍ਰੋਕਤ ਸਾਰੇ ਧਾਰਮਿਕ ਪੁਰਸ਼ਾਂ ਦੀ ਜ਼ੁੰਮੇਵਾਰੀ ਹੈ। ਨਵੰਬਰ 2006 ਵਿਚ, ਇਸ ਕਿਤਾਬ ਦੀ ਛਪਾਈ ਦੌਰਾਨ, ਜਦੋਂ ਮੈਂ ਆਪਣੇ ਚਿਰਾਂ ਦੇ ਮਿੱਤਰ, ਗੰਭੀਰ ਵਿਦਵਾਨ, ਨਿਰਮਾਣ ਗੁਰਸਿੱਖ, ਸਤਿਕਾਰਯੋਗ ਗਿ. ਜੋਗਿੰਦਰ ਸਿੰਘ ਜੀ, ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਦਰਸ਼ਨਾਂ ਦੌਰਾਨ, ਉਹਨਾਂ ਨਾਲ ਇਸ ਸਮੱਸਿਆ ਬਾਰੇ ਵਿਚਾਰ-ਵਟਾਂਦਰੇ ਦੌਰਾਨ, ਉਹਨਾਂ ਨੂੰ ਬੇਨਤੀ ਕੀਤੀ ਕਿ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵੱਲੋਂ ਗੁਰਦੁਆਰਾ ਪ੍ਰਬੰਧਕਾਂ ਦੇ ਨਾਮ ਇਕ ਸੰਦੇਸ਼ ਜਾਰੀ ਕਰਨ ਕਿ ਰੁਮਾਲਿਆਂ ਨੂੰ ਸਾੜਨ ਦੀ ਬਜਾਇ ਇਹਨਾਂ ਦਾ ਸੁਚੱਜਾ ਉਪਯੋਗ ਕਰ/ਕਰਾ ਲਿਆ ਕਰਨ। ਕਿਸੇ ਵਹਿਮ ਅਧੀਨ ਇਹਨਾਂ ਨੂੰ ਸਾੜਨਾ ਯੋਗ ਨਹੀਂ ਹੈ। ਮੇਰੇ ਵਿਚਾਰਾਂ ਨਾਲ ਸਹਿਮਤੀ ਪਰਗਟ ਕਰਦਿਆਂ ਹੋਇਆਂ ਉਹਨਾਂ ਨੇ ਇਕ ਛੋਟੀ ਸੁਝਾ ਇਹ ਵੀ ਦਿੱਤਾ ਕਿ ਗੁਰਦੁਆਰਾ ਸਾਹਿਬਾਨ ਵਿਚਲੇ ਸਾਰੇ ਨਾ ਵਰਤਣ ਯੋਗ ਰੁਮਾਲਿਆਂ ਨੂੰ, ਡਾਕ ਰਾਹੀਂ ਪਾਰਸਲ ਕਰ ਕੇ, ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਭੇਜ ਦਿੱਤੇ ਜਾਇਆ ਕਰਨ, ਏਥੇ ਉਹਨਾਂ ਦੀ ਯੋਗ ਵਰਤੋਂ ਕਰ ਲਈ ਜਾਇਆ ਕਰੇਗੀ। ਉਹਨਾਂ ਵੱਲੋਂ ਅਜਿਹਾ ਗੁਰਦੁਆਰਾ ਪ੍ਰਬੰਧਕਾਂ ਦੇ ਨਾਮ ਕੋਈ ਸੰਦੇਸ਼ ਦਿੱਤਾ ਗਿਆ ਹੋਵੇ, ਇਸ ਦੀ ਅਜੇ ਤੱਕ ਮੇਰੇ ਕੋਲ ਕੋਈ ਸੂਚਨਾ ਨਹੀਂ ਹੈ।



## ਲੋੜ ਹੈ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਲਈ

*ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਜੋਰਦਾਰ ਮੁਹਿੰਮ ਸ਼ੁਰੂ ਕੀਤੀ ਗਈ ਹੈ ਜਿਸ ਅਧੀਨ ਅੱਜ ਦੇ ਨੌਜਵਾਨ ਵਰਗ ਨੂੰ ਸਹੀ ਮਾਰਗ ਦਰਸ਼ਨ ਦੇਣ ਲਈ ਉਪਰਾਲੇ ਕੀਤੇ ਜਾਣਗੇ। ਇਹ ਮੁਹਿੰਮ ਹਰ ਪਿੰਡ, ਕਸਬਾ, ਸ਼ਹਿਰੀ ਮੁਹੱਲੇ ਵਿੱਚ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਬਣਾਕੇ ਸ਼ੁਰੂ ਕੀਤੀ ਜਾ ਰਹੀ ਹੈ। ਸੋ ਸਮੂਹ ਨੌਜਵਾਨ ਵਰਗ ਨੂੰ ਅਪੀਲ ਹੈ ਕਿ ਪਹਿਲਕਦਮੀ ਕਰਕੇ ਪੱਤ੍ਰਿਕਾ ਨਾਲ ਸੰਪਰਕ ਕਰਨ ਅਤੇ ਸੂਝਵਾਨ/ਬੁਧੀਵਾਨ ਪਾਠਕ ਵੀ ਨੌਜਵਾਨ ਵਰਗ ਨੂੰ ਇਸ ਪਾਸੇ ਵੱਲ ਉਤਸ਼ਾਹਤ ਕਰਨ ਲਈ ਰੋਲ ਅਦਾ ਕਰਨ ਲਈ ਸੰਪਰਕ ਕਰ ਸਕਦੇ ਹਨ। ਹੋਰ ਜਾਣਕਾਰੀ ਲਈ ਫੋਨ ਜਾਂ ਈ-ਮੇਲ ਰਾਹੀਂ ਸੰਪਰਕ ਕਰ ਸਕਦੇ ਹੋ।*

**ਮੁੱਖ ਸੰਪਾਦਕ**

# ਇਕ ਸਿੱਖ ਦੇ ਘਰ ਜਗਰਾਤਾ ਤੇ ਅੰਮ੍ਰਿਤਧਾਰੀ 'ਭਗਤ ਜੀ!'

ਰਾਜਵਿੰਦਰ ਕੌਰ, ਅੰਮ੍ਰਿਤਸਰ, 9779824555

ਕੁੜੀਆਂ ਬੋਲੀਆਂ ਪਾਉਂਦੀਆਂ ਨੇ,"ਆਈਂ ਬਾਬਾ ਨਾਨਕਾ,ਤੂੰ ਆਈਂ ਬਾਬਾ ਨਾਨਕਾ। ਏਹੋ ਜਹੀਆਂ ਖ਼ੁਸ਼ੀਆਂ ਲਿਆਈਂ ਬਾਬਾ ਨਾਨਕਾ।"ਪਰ ਮੇਰੇ ਖ਼ਿਆਲ ਵਿਚ ਇਹ ਬੋਲੀ ਇੰਜ ਹੋਣੀ ਚਾਹੀਦੀ ਹੈ-"ਆਈਂ ਬਾਬਾ ਨਾਨਕਾ,ਤੂੰ ਆਈਂ ਬਾਬਾ ਨਾਨਕਾ,ਸਿੱਖ ਧਰਮ ਡੋਲਿਆ ਬਚਾਈਂ ਬਾਬਾ ਨਾਨਕਾ।"

ਮੈਂ ਇਹ ਸ਼ਬਦ ਲਿਖਣ ਲਈ ਇਸ ਕਰਕੇ ਮਜ਼ਬੂਰ ਹੋਈ ਹਾਂ ਕਿਉਂਕਿ ਸਿੱਖ ਧਰਮ ਦੀ ਜੋ ਅੱਜ ਹਾਲਤ ਹੈ,ਉਹ ਲਫ਼ਜ਼ਾਂ ਵਿਚ ਬਿਆਨ ਨਹੀਂ ਕੀਤੀ ਜਾ ਸਕਦੀ।ਅੱਜ ਜੋ ਵੀ ਸਿੱਖ ਧਰਮ ਦਾ ਦਰਦੀ ਉਠਦਾ ਹੈ,ਜਾਂ ਤਾਂ ਉਸ ਨੂੰ ਖ਼ਰੀਦਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਜਾਂ ਫਿਰ ਜਾਨੋਂ ਮਾਰਨ ਦੀ।

ਅੱਜ ਸੱਭ ਤੋਂ ਜ਼ਿਆਦਾ ਸੁਰਖ਼ੀਆਂ ਵਿਚ ਜੋ ਧਰਮ ਹੈ,ਉਹ ਹੈ ਸਿੱਖ ਧਰਮ। ਆਮ ਲੋਕ,ਸਿੱਖ ਧਰਮ ਦੀਆਂ ਖ਼ਬਰਾਂ ਮਸਾਲਾ ਲਾ-ਲਾ ਕੇ ਸੁਣਾਉਂਦੇ ਹਨ। ਦੇਸ਼ਾਂ-ਵਿਦੇਸ਼ਾਂ ਵਿਚ ਵੀ,ਸਿੱਖ ਧਰਮ ਵੱਲ ਲੋਕਾਂ ਦਾ ਧਿਆਨ ਸਿਰਫ ਇਸ ਕਰ ਕੇ ਹੈ ਕਿ ਉਨ੍ਹਾਂ ਨੂੰ ਇਨ੍ਹਾਂ ਦੀਆਂ ਖ਼ਬਰਾਂ ਤੋਂ ਮਸਾਲਾ ਮਿਲਦਾ ਹੈ ਮਿਸਾਲ ਦੇ ਤੌਰ'ਤੇ ਕੋਈ ਗ੍ਰੰਥੀ ਸ਼ਰਾਬ ਪੀਂਦਾ ਫੜਿਆ ਗਿਆ,ਕੋਈ ਤਮਾਕੂ ਖਾਂਦਾ ਤੇ ਕੋਈ ਅਸ਼ਲੀਲ ਹਰਕਤ ਕਰਦਾ। ਫਲਾਣੀ ਥਾਂ ਤੇ ਸਰੂਪਾਂ ਦੀ ਬੇਅਦਬੀ ਕੀਤੀ ਗਈ ਅਤੇ ਕੋਈ ਜਥੇਦਾਰ ਕੁੱਝ ਕਰਦਾ ਫੜਿਆ ਗਿਆ। ਫਲਾਣਾ ਜਥੇਦਾਰ ਫਲਾਣੀ ਕਮੇਟੀ,ਘਪਲਾ ਕਰਦੀ ਫੜੀ ਗਈ। ਦਸਵੰਧ ਦਾ ਪੈਸਾ,ਐਸ਼-ਪ੍ਰਸਤੀ ਲਈ ਵਰਤਿਆ ਜਾਂਦਾ ਹੈ। ਇਨ੍ਹਾਂ ਲੋਕਾਂ ਨੇ ਤਾਂ ਧਰਮ ਨੂੰ ਤਮਾਸ਼ਾ ਬਣਾ ਕੇ ਰੱਖ ਦਿਤਾ ਹੈ।

ਜ਼ਰਾ ਸੋਚੋ!ਇਸ ਵਿਚ ਬਦਨਾਮੀ ਕਿਸ ਦੀ ਹੈ?ਉਨ੍ਹਾਂ ਦੋਸ਼ੀ ਲੋਕਾਂ ਦੀ ਜਾਂ ਮਹਾਨ ਸਿੱਖ ਵਿਰਸੇ ਦੀ,ਜਿਸ ਦੀ ਨੀਂਹ ਕਈ ਕੁਰਬਾਨੀਆਂ ਤੇ ਟਿਕੀ ਹੈ?ਆਉ ਹੁਣ ਇਕ ਅੱਖੀਂ ਡਿੱਠੇ ਹਾਲ ਤੇ ਝਾਤ ਮਾਰੀਏ।

ਸਾਡੇ ਸਮਾਜ ਦੀ ਇਹ ਤ੍ਰਾਸਦੀ ਹੈ ਕਿ ਇਥੇ ਕੋਈ ਕਿਸੇ ਦੀ ਭਾਵਨਾ ਨੂੰ ਨਹੀਂ ਸਮਝਦਾ। ਮੇਰੇ ਇਕ ਕਾਫ਼ੀ ਨਜ਼ਦੀਕੀ ਰਿਸ਼ਤੇਦਾਰ ਦੇ ਘਰ,ਜੋ ਕਿ ਸਿੱਖ ਪ੍ਰਵਾਰ ਹੈ,ਜਗਰਾਤਾ ਸੀ । ਮੇਰੇ ਲੱਖ ਮਨ੍ਹਾਂ ਕਰਨ'ਤੇ ਵੀ ਮੈਨੂੰ ਸਹੁਰੇ ਪ੍ਰਵਾਰ ਵਲੋਂ ਉਨ੍ਹਾਂ ਦੇ ਘਰ ਜਾਣਾ ਪਿਆ। ਅੱਜ ਕਲ ਸਿੱਖਾਂ ਦੇ ਘਰ ਜਗਰਾਤੇ ਆਮ ਹੀ ਗੱਲ ਹੋ ਗਈ ਹੈ। ਅੱਜ ਕਲ ਦੇ ਸਿੱਖ,ਗੁਰੂ ਸਾਹਿਬਾਨ ਦੀ ਸੇਧ,ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ 35 ਮਹਾਂਪੁਰਖਾਂ ਦਾ ਮਾਰਗ ਦਰਸ਼ਨ ਤੇ ਸਿੱਖੀ ਸਰੂਪ ਹੋਣ ਦੇ ਬਾਵਜੂਦ,ਜਗਰਾਤੇ ਘਰ ਵਿਚ ਕਰਵਾ ਕੇ,ਸੰਘ ਪਾੜਵੀਆਂ ਭੇਟਾਂ ਤੇ ਕੰਨ ਪਾੜਵੇਂ ਲਾਊਡ ਸਪੀਕਰ ਲਾਕੇ ਲੋਕਾਂ ਨੂੰ ਪ੍ਰੇਸ਼ਾਨ ਕਰਦੇ ਹਨ। ਗੁਰਬਾਣੀ ਦਾ ਫ਼ੁਰਮਾਨ ਹੈ-"ਜਾਗਨਾ ਜਾਗਨ ਨੀਕਾ ਹਰਿ ਕੀਰਤਨ ਮਹਿ ਜਾਗਨਾ॥"

ਖ਼ੈਰ,ਮੈਂ ਅਤੇ ਮੇਰੇ ਪਤੀ ਜਗਰਾਤੇ ਵਾਲੇ ਘਰ ਪਹੁੰਚ ਗਏ। ਦਿਨੇ 8 ਵਜੇ ਇਨ੍ਹਾਂ ਦੀ ਡਿਊਟੀ ਸੀ। ਅਸੀਂ ਰਾਤ ਦਾ ਖਾਣਾ ਖਾ ਕੇ ਸੌਂ ਗਏ। ਸਾਨੂੰ ਨਹੀਂ ਪਤਾ ਜਗਰਾਤਾ ਕਿਥੇ ਹੋ ਰਿਹਾ ਸੀ? ਫਿਰ ਉੱਚੀ ਉੱਚੀ ਭੇਟਾ ਗਾਉਣ ਦੀ ਪ੍ਰੇਸ਼ਾਨ ਕਰਨ ਵਾਲੀ ਆਵਾਜ਼ ਨਾਲ ਸਿਰ ਦਰਦ ਹੋ ਰਿਹਾ ਸੀ। ਸਾਡੇ ਰਿਸ਼ਤੇਦਾਰ ਮਜ਼ਾਕ ਕਰ ਰਹੇ ਸਨ ਕਿ ਤੂੰ ਜਗਰਾਤੇ'ਤੇ ਆਈਂ ਹੈ ਕਿ ਸੌਣ? ਪਰ ਮੈਂ ਪ੍ਰਵਾਹ ਕੀਤੇ ਬਗ਼ੈਰ ਪੂਰੀ ਰਾਤ ਸੁੱਤੀ ਰਹੀ। ਤੜਕੇ ਮੈਂ 4.30 ਵਜੇ ਉੱਠੀ, ਚਾਹ ਪੀਤੀ ਤੇ ਸੋਚਿਆ ਚਲ ਮਨਾਂ,ਹੁਣ ਆਹ ਤਮਾਸ਼ਾ ਜਿਹਾ ਵੀ ਵੇਖ ਲੈ,ਸਿੱਖਾਂ ਦੇ ਘਰ ਹੋ ਰਹੇ ਜਗਰਾਤੇ ਦਾ। ਮੈਂ ਅੰਦਰ ਸੋਫ਼ੇ 'ਤੇ ਬੈਠੀ ਚਾਹ ਪੀ ਰਹੀ ਸੀ। ਧਿਆਨ ਮੇਰਾ ਬਾਹਰ ਵੱਲ ਸੀ। ਅਚਾਨਕ ਮੇਰਾ ਧਿਆਨ ਇਕ ਸਰਦਾਰ ਭਗਤ ਵਲ ਗਿਆ ਜੋ ਉੱਚੀ-ਉੱਚੀ ਰੁਕਮਣੀ ਦੇ ਵਿਆਹ ਦੀਆਂ ਲਾਵਾਂ ਪੜ੍ਹ ਰਿਹਾ ਸੀ। ਉਸ ਨੇ ਗੁਲਾਬੀ ਕੁੜਤਾ,ਚਿੱਟਾ ਪਜਾਮਾ ਤੇ ਸੰਧੂਰੀ ਪੱਗ ਬੰਨ੍ਹੀ ਸੀ ਤੇ ਇਕ ਪੱਟੀ ਲਪੇਟੀ ਹੋਈ ਸੀ ਜਿਸ ਉਪਰ ਸੁਨਹਿਰੀ ਅੱਖਰਾਂ ਨਾਲ ਲਿਖਿਆ ਸੀ"ਜੈ ਮਾਤਾ ਦੀ।"ਮੈਂ ਬਹੁਤ ਗ਼ੌਰ ਨਾਲ ਉਸ ਭਗਤ ਵਲ ਵੇਖ ਰਹੀ ਸਾਂ। ਅਚਾਨਕ ਉਸ ਦੇ ਫਿੱਕੇ ਗੁਲਾਬੀ ਕੁੜਤੇ ਥਲਿਉਂ ਮੇਰਾ ਧਿਆਨ ਕਾਲੇ ਗਾਤਰੇ 'ਤੇ ਪਿਆ।

ਮੇਰੇ ਬੱਚੇ ਵੀ ਮੈਨੂੰ ਕਹਿਣ ਲੱਗੇ,"ਮੰਮੀ,ਤੁਸੀਂ ਦੱਸੋ। ਇਹ ਅੰਮ੍ਰਿਤ

ਛਕ ਕੇ ਭੇਟਾਂ ਕਿਉਂ ਗਾ ਰਿਹਾ ਹੈ? ਪਰ ਮੇਰੇ ਕੋਲ ਬੱਚਿਆਂ ਦੀ ਗੱਲ ਦਾ ਕੋਈ ਜਵਾਬ ਨਹੀਂ ਸੀ। ਅੱਗੋਂ ਜਿਹੜਾ ਮੰਡਲੀ ਦਾ ਹੈੱਡ ਸੀ ਉਹ ਵੀ ਵਾਰ-ਵਾਰ ਕਹਿ ਰਿਹਾ ਸੀ ਕਿ,"ਲਾਵਾਂ ਤੁਹਾਨੂੰ ਭਗਤ ਸਿੰਘ ਪੜ੍ਹ ਕੇ ਸੁਣਾਉਣਗੇ ਕਿਉਂਕਿ ਲਾਵਾਂ ਦਾ ਕੰਮ ਗੁਰਮੁਖ ਕਰਦਾ ਹੈ।" ਮੈਂ ਸੋਚ ਰਹੀ ਸਾਂ ਕਿਹੜਾ ਗੁਰਮੁਖ,ਕਿਹੜੀਆਂ ਲਾਵਾਂ ਤੇ ਕਿਹੜਾ ਵਿਆਹ ਸੁਣਾਇਆ ਜਾ ਰਿਹਾ ਹੈ ਸਿੱਖਾਂ ਨੂੰ? ਸਾਰੀਆਂ ਬੀਬੀਆਂ ਤੇ ਸਾਰੇ ਭਾਈ ਵੀ ਰੁਕਮਣੀ ਦੇ ਵਿਆਹ ਵਿਚ ਮਸਤ ਸਨ। ਸਾਰਿਆਂ ਦੀਆਂ ਅੱਖਾਂ ਲਾਲ ਸਨ,ਉਬਾਸੀਆਂ ਲੈ ਰਹੇ ਸਨ। ਥਕਾਵਟ ਕਾਰਨ ਬੁਰਾ ਹਾਲ ਹੋਇਆ ਪਿਆ ਸੀ ਪਰ ਫਿਰ ਵੀ ਅੰਨ੍ਹੀ ਸ਼ਰਧਾ ਵੱਸ ਛੋਟੇ-ਛੋਟੇ ਬੱਚੇ ਜਾਗ ਰਹੇ ਸਨ। ਇਹ ਅਪਣੇ ਆਪ ਨੂੰ ਜਾਗਦਾ ਮਹਿਸੂਸ ਕਰ ਰਹੇ ਸਨ ਪਰ ਗੁਰਮਤਿ ਅਨੁਸਾਰ ਸਾਰੇ ਗਫ਼ਲਤ ਦੀ ਨੀਂਦ ਸੁੱਤੇ ਪਏ ਸਨ। ਇਨ੍ਹਾਂ ਨੂੰ ਝੰਜੋੜ ਕੇ ਜਗਾਉਣਾ ਬਹੁਤ ਜ਼ਰੂਰੀ ਹੈ। ਖ਼ੈਰ,6 ਵਜੇ ਘਰ ਵਾਪਸੀ ਵਾਸਤੇ ਤਿਆਰ ਹੋ ਗਏ। ਘਰ ਵਾਲੇ ਗੁੱਸਾ ਕਰਨ ਕਿ ਰੋਟੀ ਖਾ ਕੇ ਜਾਇਓ,ਭੋਗ ਪੈ ਲੈਣ ਦਿਉ। ਮੈਂ ਸੋਚ ਰਹੀ ਸਾਂ ਇਨ੍ਹਾਂ ਦਾ ਭੋਗ ਤਾਂ ਗੁਰੂ ਨਾਨਕ ਸਾਹਿਬ ਜੀ ਨੇ ਬਹੁਤ ਸਮਾਂ ਪਹਿਲਾਂ ਹੀ ਪਾ ਦਿੱਤਾ ਸੀ,ਤੁਸੀਂ ਕਿਹੜੇ ਭੋਗ ਦੀ ਗੱਲ ਕਰ ਰਹੇ ਹੋ? ਖ਼ੈਰ ਇਨ੍ਹਾਂ ਨੇ ਮੈਨੂੰ ਇਸ਼ਾਰਾ ਕਰ ਕੇ ਰੋਕ ਦਿਤਾ। ਫਿਰ ਭੋਗ ਪਿਆ 6.30 ਵਜੇ। ਸਾਰੇ ਕਰਮ ਕਾਂਡ ਕੀਤੇ,ਕੰਜਕਾਂ ਬਿਠਾਈਆਂ,ਸੁਹਾਗਣਾਂ ਨੂੰ ਸ਼ਗਨ ਚਿੰਨ੍ਹ ਵੰਡੇ (ਚੈੜੀਆਂ,ਬਿੰਦੀਆਂ,ਲਿਪਸਟਿਕ,ਮੌਲੀ,ਮਹਿੰਦੀ,ਸੰਧੂਰ ਤੇ ਨੇਲ ਪਾਲਿਸ਼) ਆਦਿ। ਜ਼ਨਾਨੀਆਂ ਮੈਨੂੰ ਮਜ਼ਾਕ ਕਰਨ ਲੱਗ ਪਈਆਂ। ਮੈਂ ਕਿਹਾ ਭੋਲੀਉ, ਮਜ਼ਾਕ ਤਾਂ ਤੁਹਾਡਾ ਉਡਾਇਆ ਜਾ ਰਿਹਾ ਹੈ ਜੋ ਤੁਹਾਨੂੰ ਪਤਾ ਹੀ ਨਹੀਂ ਲੱਗ ਰਿਹਾ। ਫਿਰ ਚੰਗੀਆਂ ਭਲੀਆਂ, ਸਿੱਖ ਘਰਾਣੇ ਦੀਆਂ ਬੀਬੀਆਂ ਨੇ ਭਗਤਾਂ ਦੇ ਪੈਰੀਂ ਹੱਥ ਲਾਏ ਤੇ ਝੋਲੀ ਵਿੱਚ ਫੱਲ ਪੁਆਏ। ਇਹ ਸੱਭ ਕੁੱਝ ਬਹੁਤ ਦਰਦਨਾਕ ਸੀ। ਭੋਗ ਤੋਂ ਬਾਅਦ ਭਗਤ ਜੀ ਨੇ ਕੱਪੜੇ ਬਦਲੇ, ਚਿੱਟਾ ਕੁੜਤਾ ਪਜਾਮਾ ਪਾਇਆ। ਸਿਰੀ ਸਾਹਿਬ ਤੇ ਗਾਤਰਾ ਬਾਹਰ ਕੱਢ ਲਿਆ ਜੋ ਭੇਟਾਂ ਗਾਉਂਦੇ ਸਮੇਂ, ਉਸ ਨੇ ਕਿਤੇ ਲੁਕਾਇਆ ਸੀ। ਸਿੱਖ ਸਰਦਾਰ ਨੂੰ ਵਿਹਲਾ ਵੇਖ ਕੇ ਮੈਂ ਚਾਹ ਲੈ ਕੇ ਉਸ ਕੋਲ ਗਈ। ਮੈਂ ਕਿਹਾ, "ਵੀਰ ਜੀ, ਤੁਹਾਨੂੰ ਗਿਆਨੀ ਜੀ ਕਹਾਂ ਜਾਂ ਭਗਤ ਜੀ ਕਹਾਂ?" ਉਹ ਮੇਰਾ ਸਵਾਲ ਸੁਣ ਕੇ ਸ਼ਰਮਿੰਦਗੀ ਮਹਿਸੂਸ ਕਰਨ ਲੱਗ ਪਿਆ। ਫਿਰ ਕਹਿਣ ਲੱਗਾ, "ਭੈਣ ਜੀ, ਤੁਸੀਂ ਮੈਨੂੰ ਜੋ ਮਰਜ਼ੀ ਕਹਿ ਲਉ। ਮਜ਼ਬੂਰੀ ਨੇ ਮੈਨੂੰ ਬਹੁਰੂਪੀਆਂ ਬਣਾ ਦਿਤਾ ਹੈ। ਇਹ ਸਭ ਮੈਂ ਖੁਸ਼ੀ ਨਾਲ ਨਹੀਂ, ਮਜ਼ਬੂਰੀ ਵਿਚ ਕਰ ਰਿਹਾ ਹਾਂ। ਢਿੱਡ ਲਈ ਕਰ ਰਿਹਾ ਹਾਂ ਤੇ ਸਿਰਫ ਮੈਂ ਹੀ ਨਹੀਂ, ਹੋਰ ਵੀ ਕਈ ਅੰਮ੍ਰਿਤਧਾਰੀ ਵੀਰ ਜਗਰਾਤੇ ਕਰ ਰਹੇ ਹਨ। ਜੇਕਰ ਸਿੱਖਾਂ ਨੂੰ ਜਗਰਾਤੇ ਕਰਾਵਾਉਣ ਵਿਚ ਹਰਜ਼ ਨਹੀਂ ਤਾਂ ਸਾਨੂੰ ਕਰਨ ਵਿੱਚ ਕੀ ਹਰਜ਼ ਹੈ? ਭੈਣ ਜੀ, ਮੈਨੂੰ ਮੇਰੇ ਇਨ੍ਹਾਂ ਬਚਨਾਂ ਲਈ ਮੁਆਫ਼ ਕਰਨਾ। ਮੈਨੂੰ ਪਤਾ ਹੈ ਤੁਹਾਨੂੰ ਵੇਖ ਕੇ ਦੁੱਖ ਹੋ ਰਿਹਾ ਹੈ। ਤੁਸੀਂ ਮੇਰੀਆਂ ਛੋਟੀਆਂ ਭੈਣਾਂ ਬਰਾਬਰ ਹੋ। ਮੈਂ ਕੀ ਕਰਾਂ? ਮੇਰੀਆਂ ਤਿੰਨ ਕੁੜੀਆਂ ਹਨ, ਇੱਕ ਮੁੰਡਾ ਅਪਾਜਹ, ਜ਼ਨਾਨੀ ਨਿੱਤ ਦੀ ਬੀਮਾਰ, ਬੁੱਢੇ ਮਾਂ-ਪਿਉ।"ਮੈਂ ਕਿਹਾ, "ਵੀਰ ਜੀ, ਜਗਰਾਤੇ ਹੀ ਕਰਨੇ ਸਨ ਧਰਮ ਨੂੰ ਬਦਨਾਮ ਕਰਨ ਲਈ? ਤੁਸੀਂ ਹੋਰ ਕੋਈ ਕੰਮ ਕਰ ਲੈਂਦੇ"। ਕਹਿੰਦੇ, "ਭੈਣੇ, ਮੈਂ ਸਾਰੇ ਕੰਮ ਕਰ ਲਏ। ਸਾਰੇ ਦੇ ਸਾਰੇ ਬੇਇਜ਼ਤੀ ਕਰਵਾਉਣ ਵਾਲੇ ਲੱਗੇ। ਕੋਈ ਓਇ ਕਹਿ ਕੇ ਆਵਾਜ਼ ਮਾਰਦਾ, ਕੋਈ ਕਹਿੰਦਾ ਵੱਡਾ ਅੰਮ੍ਰਿਤਧਾਰੀ, ਕੋਈ ਕੁੱਝ, ਕੋਈ ਕੁੱਝ। ਢਿੱਡ ਦੀ ਅੱਗ, ਬੱਚਿਆਂ ਦੀ ਲੋੜ ਤੇ ਘਰ ਦੀ ਗ਼ਰੀਬੀ ਨੇ ਮਜਬੂਰ ਕਰ ਦਿੱਤਾ, "ਮਰਦਾ ਕੀ ਨਾ ਕਰਦਾ।" ਇੱਕ ਨੇ ਵਿੱਚੋਂ ਹੀ ਕਹਿ ਦਿੱਤਾ, "ਭਗਤ ਜੀ, ਸਾਡੀ ਨੂੰਹ ਲਿਖਦੀ ਹੈ ਅਖ਼ਬਾਰਾਂ ਵਿੱਚ।" ਮੈਂ ਉਸ ਨੂੰ ਮੁੜ ਕੇ ਕਿਹਾ, "ਬੀਬੀ, ਇਹ ਭਗਤ ਨਹੀਂ। ਗੁਰੂ ਦਾ ਸਿੱਖ ਹੈ ਜੋ ਸ਼ਾਇਦ ਮਜ਼ਬੂਰੀ ਵੱਸ ਭਗਤ ਬਣਿਆ ਹੈ।" ਮੈਂ ਉਸ ਸਿੱਖ ਦਾ ਚਿਹਰਾ ਵੇਖ ਕੇ ਅੰਦਾਜ਼ਾ ਲਾ ਲਿਆ ਕਿ ਉਹ ਅੰਦਰੋਂ ਡਰ ਗਿਆ ਸੀ। ਉਸ ਦਾ ਰੰਗ ਉਡ ਗਿਆ। ਉਹ ਤਰਲਾ ਕਰ ਕੇ ਕਹਿਣ ਲੱਗਾ, "ਭੈਣ ਜੀ, ਮੇਰੇ ਬਾਰੇ ਕੁੱਝ ਨਾ ਲਿਖਿਓ। ਮੈਨੂੰ ਕੋਈ ਜਦੋਂ ਚੰਗਾ ਕਰਨ ਲਾਇਕ ਕੰਮ ਮਿਲ ਗਿਆ, ਮੈਂ ਜਰੂਰ ਕਰਾਂਗਾ।" ਮੈਂ ਕਿਹਾ, "ਵੀਰ ਜੀ, ਮੈਂ ਤੁਹਾਡੇ ਵਿਰੁਧ ਨਹੀਂ ਬਲਕਿ ਇਸ ਸਿਸਟਮ ਤੇ ਭ੍ਰਿਸ਼ਟ ਹੋ ਚੁੱਕੀ ਸਰਕਾਰ ਬਾਰੇ ਲਿਖਾਂਗਾ ਜੋ ਖੁਦ ਮੌਜ ਮਾਣਦੇ ਹਨ ਤੇ ਗ਼ਰੀਬ ਕਿਰਤੀ ਧੱਕੇ ਖਾ ਰਿਹਾ ਹੈ। ਵੀਰਾ ਤੂੰ ਬੇਖੌਫ਼ ਹੋ ਕੇ ਬੱਚੇ ਤੇ ਮਾਂ-ਪਿਉ ਸਾਂਭ। ਤੇਰਾ ਕਲਗੀਆਂ ਵਾਲਾ ਰਾਖਾ।" ਏਨੀ ਗੱਲ ਸੁਣ ਕੇ ਉਹ ਕਹਿਣ ਲੱਗਾ, "ਭੈਣ ਜੀ, ਸੱਚ ਮੰਨਿਉ, ਮੈਂ ਸਿਰਫ ਭੇਟਾਂ ਹੀ ਬੋਲਦਾ ਹਾਂ, ਹੋਰ ਕੋਈ ਕਰਮ-ਕਾਂਡ ਨਹੀਂ ਕਰਦਾ ਜਾਂ ਕਿਸੇ ਦੇਹਧਾਰੀ ਦੇ ਡੇਰੇ ਨਹੀਂ ਜਾਂਦਾ। ਜਦੋਂ ਕਿਤੇ ਪ੍ਰੋਗਰਾਮ ਮਿਲਦੇ ਹਨ ਤਾਂ ਕਰ ਲੈਂਦਾ ਹਾਂ ਨਹੀਂ ਤੇ ਸਬਜ਼ੀ ਵੇਚਦਾ ਹਾਂ।" ਉਸ ਦੀ ਇਹ ਗੱਲ ਸਹੀ ਸੀ ਕਿਉਂਕਿ ਮੈਂ ਵੇਖਿਆ ਸੀ ਕਿ ਉਸ ਨੇ ਕੋਈ ਆਰਤੀ ਨਹੀਂ ਕੀਤੀ। ਕੋਈ ਮਾਤਾ ਨੂੰ ਭੋਗ ਨਹੀਂ ਲਵਾਇਆ ਤੇ ਨਾ ਹੀ

ਕਿਸੇ ਬੀਬੀ ਕੋਲੋਂ ਪੈਰੀਂ ਹੱਥ ਲਵਾਏ। ਇਸ ਤੋਂ ਦਿਸ ਰਿਹਾ ਸੀ ਕਿ ਉਹ ਮਜਬੂਰੀ ਵੱਸ ਭੇਟਾਂ ਗਾ ਰਿਹਾ ਸੀ। ਫਿਰ ਉਸ ਨੇ ਮੈਨੂੰ ਕਿਹਾ, "ਭੈਣ ਜੀ, ਮੈਂ ਤੁਹਾਡੇ ਨਾਲ ਵਾਅਦਾ ਕਰਦਾ ਹਾਂ ਕਿ ਗੁਰੂ ਮਹਾਰਾਜ ਨੂੰ ਹਾਜ਼ਰ ਸਮਝਕੇ, ਮੈਂ ਅੰਮ੍ਰਿਤ ਭੰਗ ਨਹੀਂ ਕਰਾਂਗਾ।" ਮੇਰੇ ਲੱਖ ਪੁੱਛਣ ਤੇ ਉਸ ਨੇ ਮੈਨੂੰ ਅਪਣਾ ਪਤਾ ਨਾ ਦਿਤਾ। ਚਲੋ ਮੈਂ ਉਸ ਦਾ ਪਤਾ ਕਰਨਾ ਵੀ ਕੀ ਸੀ? ਇਕ ਗ਼ਰੀਬ ਅਪਣੀ ਜ਼ਿੰਦਗੀ ਜੀਅ ਰਿਹਾ ਸੀ। ਏਨੇ ਚਿਰ ਨੂੰ ਡਿਊਟੀ ਦਾ ਸਮਾਂ ਹੋ ਗਿਆ। ਅਸੀਂ ਘਰ ਵਾਪਸ ਆ ਗਏ।

ਮੈਂ ਰਸਤੇ ਵਿੱਚ ਵੀ ਉਸ ਭਗਤ ਬਣੇ ਸਿੱਖ ਬਾਰੇ ਸੋਚ ਰਹੀ ਸਾਂ ਕਿ ਵਾਕਈ ਮਜਬੂਰੀ ਅੱਗੇ ਬੰਦਾ ਬੇਬੱਸ ਹੁੰਦਾ ਹੈ। ਪਰ ਫਿਰ ਵੀ ਉਸ ਨੇ ਅਪਣਾ ਅੰਮ੍ਰਿਤ ਨਹੀਂ ਤਿਆਗਿਆ। ਕਈ ਤਾਂ ਸਿੱਖੀ ਤੋਂ ਹੀ ਖ਼ਾਰਜ ਹੋ ਜਾਂਦੇ ਹਨ। ਉਹ ਤਾਂ ਇਕ ਰੁਜ਼ਗਾਰ ਸਮਝ ਕੇ ਕਰ ਰਿਹਾ ਹੈ। ਪਰ ਸ਼ਾਇਦ ਉਸ ਭੋਲੇ ਨੂੰ ਇਹ ਨਹੀਂ ਪਤਾ ਕਿ ਇਸ ਦਾ ਧਰਮ ਉਤੇ ਕੀ ਮਾੜਾ ਅਸਰ ਪੈ ਰਿਹਾ ਹੈ।

ਇਹ ਧਰਮ ਦੇ ਠੇਕੇਦਾਰ ਅਜੇ ਵੀ ਕੁੰਭਕਰਨੀ ਨੀਂਦਰ ਸੁੱਤੇ ਪਏ ਹਨ। ਕਈ ਲੋਕ ਕਹਿੰਦੇ ਹਨ, ਇਹ ਰਿਕਸ਼ਾ ਚਲਾ ਲਏ, ਮਜ਼ਦੂਰੀ ਕਰ ਲਵੇ, ਇੱਟਾਂ ਢੋਅ ਲਵੇ। ਪਰ ਕੀ ਸਿਦਕੀ ਸਿੱਖ ਦੇ ਹਿੱਸੇ ਇਹੀ ਕੰਮ ਆਏ ਹਨ?

ਦੂਜੇ ਪਾਸੇ ਜਿਹੜੇ ਡੇਰਿਆਂ ਤੇ ਜਾਂਦੇ ਹਨ, ਦੇਹਧਾਰੀ ਪੂਜਦੇ ਹਨ, ਕਰਮ-ਕਾਂਡ ਕਰਦੇ ਹਨ, ਉਨ੍ਹਾਂ ਦਾ ਪੂਰੇ ਦਾ ਪੂਰਾ ਟੱਬਰ ਸ਼੍ਰੋਮਣੀ ਅਦਾਰਿਆਂ ਵਿਚ ਉੱਚ ਅਹੁਦਿਆਂ ਤੇ ਰਾਜਨੀਤੀ ਵਿੱਚ ਵੀ ਪੂਰੀ ਟੌਹਰ ਪਰ ਇਕ ਸਿਦਕੀ ਸਿੱਖ ਰਿਕਸ਼ਾ ਚਲਾ ਲਏ, ਪੜ੍ਹਿਆ ਲਿਖਿਆ ਗੁਰਸਿੱਖ ਹੋ ਕੇ ਗਾਰਾ ਤੇ ਇੱਟਾਂ ਦੀ ਮਜ਼ਦੂਰੀ ਕਰੇ। ਕਿਉਂ? ਚਲੋਂ ਕੰਮ ਕੋਈ ਵੀ ਮਾੜਾ ਨਹੀਂ ਹੁੰਦਾ ਪਰ ਜੇਕਰ ਬੰਦੇ ਕੋਲ ਯੋਗਤਾ ਹੈ ਫਿਰ ਉਸ ਨੂੰ ਉਸ ਦਾ ਹੱਕ ਕਿਉਂ ਨਹੀਂ ਮਿਲਦਾ। ਅਗਰ ਕੋਈ ਆਮ ਬੰਦਾ ਕੋਈ ਕੁਰਹਿਤ ਕਰੇ ਤਾਂ ਉਸ ਨੂੰ ਸਜ਼ਾ, ਹੁਕਮਨਾਮਾ ਜਾਰੀ ਕਰਕੇ ਉਸ ਦੀ ਮਿੱਟੀ ਪਲੀਤ ਕਰ ਦੇਂਦੇ ਹਨ ਪਰ ਇਨ੍ਹਾਂ ਪਖੰਡੀਆਂ ਲਈ ਕੋਈ ਹੁਕਮਨਾਮਾ ਨਹੀਂ। ਜੇਕਰ ਝੂਠਾ-ਮੂਠਾ ਕੋਈ ਹੁਕਮ ਜਾਰੀ ਕਰਦੇ ਹਨ ਤਾਂ ਅੰਦਰੋਂ-ਅੰਦਰ, ਗੋਲਮੇਜ਼ ਕਾਨਫਰੰਸ਼ ਕਰਕੇ ਭਲਾ ਮਨੁੱਖ ਬਰੀ। ਆਮ ਸੰਗਤ ਨੂੰ ਪਤਾ ਵੀ ਨਹੀਂ ਲਗਦਾ। ਇਨ੍ਹਾਂ ਹਾਕਮਾਂ ਨੇ ਗ਼ਰੀਬ ਨੂੰ ਢਿੱਡ ਦੀ ਲੋੜ ਲਈ ਏਨਾ ਉਲਝਾ ਦਿਤਾ ਹੈ ਕਿ ਆਮ ਸਿੱਖ ਕੋਲ ਧਰਮ ਦੇ ਵਿਸ਼ੇ ਬਾਰੇ ਸੋਚਣ ਲਈ ਵਕਤ ਹੀ ਨਹੀਂ। ਤਾਂ ਹੀ ਤਾਂ ਇਨ੍ਹਾਂ ਦੀਆਂ ਪੌਂ ਬਾਰਾਂ ਹਨ। ਇਸੇ ਲਈ ਤਾਂ ਇਹ ਸੰਗਤ ਨੂੰ ਜਗਾਉਣਾ ਨਹੀਂ ਚਾਹੁੰਦੇ। ਇਨ੍ਹਾਂ ਨੂੰ ਪਤਾ ਹੈ ਜਿਸ ਦਿਨ ਸੰਗਤ ਜਾਗ ਪਈ।, ਅਸੀਂ ਕੁਰਸੀਆਂ ਤੋਂ ਥੱਲੇ। ਧਰਮ ਦੇ ਨਾਂ 'ਤੇ ਲੋਕਾਂ ਨੂੰ ਭਾਵੁਕ ਕਰਕੇ ਵੋਟਾਂ ਬਟੋਰਦੇ ਹਨ। ਫਿਰ ਉਸੇ ਸਿੱਖ ਦੀ ਭਲਾਈ ਤੇ ਰੋਟੀ-ਰੋਜ਼ੀ ਦੀ ਕੋਈ ਚਿੰਤਾ ਨਹੀਂ। ਇਸ ਹਾਕਮ ਨੇ ਹਿੰਦੂ-ਸਿੱਖ ਏਕਤਾ ਦੇ ਨਾਹਰੇ ਲਾ ਲਾ ਕੇ ਧਰਮ ਨੂੰ ਖਿਚੜੀ ਪਕਾ ਕੇ ਰੱਖ ਦਿਤਾ ਹੈ। ਫਿਰ ਜਦੋਂ ਵਿਦੇਸ਼ਾਂ ਵਿੱਚ ਜਾਂਦੇ ਹਨ, ਇਨ੍ਹਾਂ ਸਿੱਖਾਂ ਨੂੰ ਗ਼ਰੀਬ ਤੇ ਮਰਜੀਵੜੇ ਦੱਸ ਕੇ ਲੱਖਾਂ ਡਾਲਰ ਬਟੋਰ ਲਿਆਉਂਦੇ ਹਨ ਤੇ ਇਨ੍ਹਾਂ ਦੀ ਭਲਾਈ ਲਈ ਇਕ ਵੀ ਨਹੀਂ ਖਰਚਦੇ। ਚਲੋ ਖ਼ੈਰ, ਅਸੀਂ ਤਾਂ ਲਿਖੀ ਜਾਣੈ ਤੇ ਸਪੋਕਸਮੈਨ ਨੇ ਛਾਪੀ ਜਾਣੈ ਤੇ ਇਨ੍ਹਾਂ ਸ਼ਰਮਿੰਦਿਆਂ ਨੇ ਪੜ੍ਹ ਕੇ ਵਿੰਗੀ ਵਰਾਛ ਕਰ ਕੇ ਹੱਸੀ ਜਾਣੈ।ਲੋੜ ਹੈ ਸੰਗਤ ਨੂੰ ਜਾਗਣ ਦੀ। ਨੌਜੁਆਨੋ! ਬਾਹਾਂ ਵਿੱਚ ਬਾਹਾਂ ਪਾ ਕੇ ਸੜਕਾਂ ਤੇ ਘੁੰਮਣ ਨਾਲੋਂ, ਅਵਾਰਾ ਗਰਦੀ ਕਰਨ ਨਾਲੋਂ, ਹੋਰ ਬਾਹਾਂ ਇਕੱਠੀਆਂ ਕਰੋ ਤੇ ਧਰਮ ਨੂੰ ਸੰਵਾਰਣ ਤੇ ਪ੍ਰਫੁੱਲਤ ਕਰਨ ਲਈ ਕੋਈ ਠੋਸ ਕਦਮ ਚੁੱਕੋ। ਨਹੀਂ ਤਾਂ ਪਾਣੀ ਵੀ ਗਿਆ, ਰੁੱਖ ਵੀ ਗਏ, ਧੀ ਧਿਆਣੀ ਵੀ ਗਈ, ਧਰਮ ਵੀ ਗਿਆ ਤੇ ਬਾਕੀ ਪੱਲੇ ਬਚਿਆ ਕੀ ਜਿਊਣ ਲਈ? ਸੋਚੋ ਜ਼ਰਾ ਸੋਚੋ!।



***ਸਫ਼ਾ 3 ਦਾ ਬਾਕੀ***

ਸਿੱਖ ਰਹਿਤ ਮਰਿਆਦਾ ਮੁਤਾਬਿਕ ਨਿਰੋਲ ਗੁਰਬਾਣੀ ਦਾ ਪ੍ਰਚਾਰ ਕਰਨ, ਡੇਰੇ ਬੰਦ ਕਰਕੇ ਇੱਕ ਵਧੀਆ ਰਾਗੀ ਦੀ ਤਰ੍ਹਾਂ ਰਾਗ ਵਿਦਿਆ ਵਿੱਚ ਪ੍ਰਪੱਕ ਹੋ ਕੇ ***"ਧੁਰ ਕੀ ਬਾਣੀ ਆਈ ਜਿਨ ਸਗਲੀ ਚਿੰਤ ਮਿਟਾਈ"*** ਦਾ ਕੀਰਤਨ ਰਾਗਾਂ ਵਿੱਚ ਕਰਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਧੀਨਗੀ ਸ਼ਰੇਆਮ ਸਵੀਕਾਰ ਕਰਨ। ਲੋਕਾਂ ਨੂੰ ਭੁਲੇਖੇ ਵਿੱਚ ਨਾ ਰੱਖਿਆ ਜਾਵੇ। ਸਿੱਖੀ ਦਾ ਪ੍ਰਚਾਰ ਕਰਨ ਪਰ ਇੱਕ ਨਿਮਾਣੇ ਸਿੱਖ ਪ੍ਰਚਾਰਕ ਦੀ ਤਰ੍ਹਾਂ। ਇਸ ਨਾਲ ਸਿੱਖੀ ਪ੍ਰਫੁਲਤ ਵੀ ਹੋਵੇਗੀ ਤੇ ਰਾਗੀ-ਢਾਡੀਆਂ ਦਾ ਸਨਮਾਨ ਵੀ ਵਧੇਗਾ। ਉਮੀਦ ਹੈ ਸਾਡਾ ਉਪਰੋਕਤ ਦਿੱਤਾ ਗਿਆ ਹੋਕਾ ਉਹਨਾਂ ਤੱਕ ਪੁਜੇਗਾ ਤੇ ਉਹ ਜਰੂਰ ਇਸ ਬਾਰੇ ਵਿਚਾਰ ਕਰਨਗੇ।

ਅਦਾਰਾ ਭਾਈ ਦਿਤ ਸਿੰਘ ਪੱਤ੍ਰਿਕਾ ਇਸ ਲੜੀ ਤਹਿਤ ਕੰਮ ਕਰ ਰਿਹਾ ਹੈ ਤੇ ਹਮੇਸ਼ਾ ਕਰਦਾ ਰਹੇਗਾ ਤਾਂ ਕਿ ਸਿਰਫ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਧੀਨਗੀ ਕਬੂਲ ਕੀਤੀ ਜਾਵੇ।

 9465216530

# ਪੰਨਾ---ਖ਼ਬਰਸਾਰ--ਦਾ

## ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਦੀ ਸਜ਼ਾ ਮੁਆਫੀ ਲਈ ਵਿੱਢੀ ਗਈ ਮੁਹਿੰਮ

ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਦੀ ਮੌਤ ਦੀ ਸਜ਼ਾ ਮੁਆਫ ਕਰਾਉਣ ਲਈ ਕੀਤੀ ਗਈ ਅਪੀਲ ਨੂੰ ਰਾਸ਼ਟਰਪਤੀ ਵੱਲੋਂ ਖ਼ਾਰਜ ਕਰਨ ਉਪਰੰਤ ਸਿੱਖ ਕੌਮ ਵਿੱਚ ਹਲਚੱਲ ਜਿਹੀ ਮੱਚ ਗਈ ਹੈ। ਪ੍ਰੋ. ਭੁੱਲਰ ਪਹਿਲਾਂ ਹੀ 17 ਸਾਲ ਜੇਲ ਦੀਆਂ ਸੀਖਾਂ ਵਿੱਚ ਗੁਜ਼ਾਰ ਚੁੱਕਾ ਹੈ। ਭਾਰਤ ਸਰਕਾਰ ਨੇ ਇਸ ਸ਼ਰਤ 'ਤੇ ਉਸ ਨੂੰ ਵਿਦੇਸ਼ ਤੋਂ ਲਿਆਂਦਾ ਸੀ ਕਿ ਉਸ ਨੂੰ ਮੌਤ ਦੀ ਸਜ਼ਾ ਨਹੀਂ ਦਿੱਤੀ ਜਾਵੇਗੀ ਪਰ ਅਫਸੋਸ ਕਿ ਉਸ ਵਿਰੁਧ ਕਿਸੇ ਵੀ ਗਵਾਹ ਦੇ ਭੁਗਤਣ ਉਪਰੰਤ ਵੀ ਸਿਰਫ ਉਹਨਾਂ ਦੇ ਇੱਕਬਾਲੀਆ ਬਿਆਨ ਦੇ ਅਧਾਰ ਤੇ ਹੀ ਉਸ ਨੂੰ ਮੌਤ ਦੀ ਸਜਾ ਸੁਣਾ ਦਿੱਤੀ ਗਈ ਹੈ। ਜਦ ਕਿ ਪ੍ਰੋ. ਭੁੱਲਰ ਦਾ ਕਹਿਣਾ ਹੈ ਕਿ ਉਹਨਾਂ ਨੇ ਕਦੇ ਵੀ ਇਕਬਾਲ ਨਹੀ ਕੀਤਾ। ਹਰ ਸਿੱਖ ਤੇ ਸਿੱਖ ਜਥੇਬੰਦੀਆਂ ਉਹਨਾਂ ਦੀ ਮੌਤ ਦੀ ਸਜ਼ਾ ਨੂੰ ਖਤਮ ਕਰਨ ਲਈ ਕਾਫੀ ਸਮੇਂ ਤੋਂ ਬਿਆਨਬਾਜ਼ੀ ਕਰਦੀਆਂ ਆ ਰਹੀਆਂ ਹਨ। ਇਸ ਦੇ ਬਾਵਜੂਦ ਵੀ ਰਾਸ਼ਟਰਤੀ ਨੂੰ ਕੀਤੀ ਸਜ਼ਾ ਮੁਆਫੀ ਦੀ ਅਪੀਲ ਖ਼ਾਰਜ ਹੋ ਗਈ ਹੈ, ਜਿਸ ਨੇ ਪੂਰੇ ਸਿੱਖ ਜਗਤ ਨੂੰ ਨਿਰਾਸ਼ ਕਰ ਦਿੱਤਾ ਹੈ ਤੇ ਸੋਚਣ ਲਈ ਮਜ਼ਬੂਰ ਕਰ ਦਿੱਤਾ ਹੈ ਕਿ ਸਿਰਫ ਉਹਨਾਂ ਦੇ ਮਾਮਲੇ ਵਿੱਚ ਹੀ ਅਜੇਹਾ ਕਿਉਂ ਹੋ ਰਿਹਾ ਹੈ, ਸ਼ਾਇਦ ਇਸ ਕਰਕੇ ਕਿ ਉਹ ਸਿੱਖ ਹੈ।

ਰਾਸ਼ਟਰਪਤੀ ਵੱਲੋਂ ਅਪੀਲ ਖ਼ਾਰਜ ਕਰਨ ਉਪਰੰਤ ਸਮੂਹ ਸਿੱਖ ਜਥੇਬੰਦੀਆਂ ਸਰਗਰਮ ਹੋ ਰਹੀਆਂ ਹਨ ਤੇ ਰਾਸ਼ਟਰਪਤੀ, ਪ੍ਰਧਾਨ ਮੰਤਰੀ ਤੇ ਕਾਂਗਰਸ ਪ੍ਰਧਾਨ ਸ਼੍ਰੀਮਤੀ ਸੋਨੀਆ ਗਾਂਧੀ ਨੂੰ ਅਪੀਲਾਂ ਕੀਤੀਆਂ ਜਾ ਰਹੀਆਂ ਹਨ ਕਿ ਪ੍ਰੋ. ਭੁੱਲਰ ਦੀ ਸਜ਼ਾ ਮੁਆਫ ਕੀਤੀ ਜਾਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਇਸ ਮਾਮਲੇ ਵਿੱਚ ਸ਼ਲਾਘਾਯੋਗ ਰੋਲ ਅਦਾ ਕੀਤਾ ਜਾ ਰਿਹਾ ਹੈ। ਜਥੇਦਾਰ ਅਵਤਾਰ ਸਿੰਘ ਮੱਕੜ ਪ੍ਰਧਾਨ ਵੱਲੋਂ ਜ਼ੋਰਦਾਰ ਮੁਹਿੰਮ ਸ਼ੁਰੂ ਕਰਕੇ ਦੋ ਕਰੋੜ ਸੰਗਤ ਦੇ ਹਸਤਾਖ਼ਰ ਕਰਵਾਏ ਅਤੇ ਮਿਤੀ 20-6-11 ਨੂੰ ਗੁਰਦੁਆਰਾ ਸ੍ਰੀ ਅੰਬ ਸਾਹਿਬ ਫੇਸ 8 ਮੁਹਾਲੀ ਵਿੱਚ ਇੱਕ ਵੱਡਾ ਭਾਰੀ ਇੱਕਠ ਕੀਤਾ ਤੇ 21 ਮੈਂਬਰੀ ਕਮੇਟੀ ਬਣਾਕੇ ਰਾਜਪਾਲ ਪੰਜਾਬ ਨੂੰ ਇੱਕ ਮੈਮੋਰੰਡਮ ਦੇਣ ਲਈ ਗਏ। ਰਾਜਪਾਲ ਨਾ ਮਿਲਣ ਦੀ ਸੂਰਤ ਵਿੱਚ ਉਸ ਦੇ ਸਕੱਤਰ ਨੂੰ ਇਹ ਮੈਮੋਰੰਡਮ ਸੌਂਪਿਆ ਗਿਆ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਵੀ ਪ੍ਰ. ਦਵਿੰਦਰਪਾਲ ਸਿੰਘ ਭੁੱਲਰ ਦੀ ਸਜ਼ਾ ਮੁਆਫੀ ਲਈ ਅਪੀਲ ਕੀਤੀ ਜਾਂਦੀ ਹੈ।

*ਨਿਊਜ਼ ਐਡੀਟਰ*

## ਭਰਿਸ਼ਟਾਚਾਰ ਬਨਾਮ-ਅੰਨਾ ਹਜਾਰੇ ਬਨਾਮ ਬਾਬਾ ਰਾਮ ਦੇਵ

ਸ੍ਰੀ ਅੰਨਾ ਹਜਾਰੇ ਵੱਲੋਂ ਭਰਿਸ਼ਟਾਚਾਰ ਦੇ ਵਿਰੁੱਧ ਮਰਨ-ਵਰਤ ਰੱਖਿਆ ਗਿਆ ਤੇ ਸਰਕਾਰ ਨੇ ਸ਼ਹਿਰਦਤਾ ਦਾ ਸਬੂਤ ਦਿੰਦੇ ਹੋਏ ਜਲਦੀ ਹੀ ਉਸ ਨਾਲ ਗੱਲਬਾਤ ਕਰਕੇ ਉਸ ਦੀਆਂ ਮੰਗਾਂ ਮੰਨ ਲਈਆਂ ਤੇ ਮਰਨ-ਵਰਤ ਖਤਮ ਕਰਵਾਕੇ ਲੋਕਪਾਲ ਬਿਲ ਬਣਾਉਣ ਦੀ ਸਹਿਮਤੀ ਦਿੱਤੀ। ਕੇਂਦਰੀ ਸਰਕਾਰ ਨੇ ਇਹ ਵਾਅਦਾ ਕੀਤਾ ਕਿ ਮਾਨਸੂਨ ਸ਼ੈਸ਼ਨ ਵਿੱਚ ਲੋਕ ਪਾਲ ਬਿੱਲ ਪੇਸ਼ ਕੀਤਾ ਜਾਵੇਗਾ। ਇਸ ਸਬੰਧੀ ਖਰੜਾ ਕਮੇਟੀ ਬਣਾਕੇ ਇਸ ਤੇ ਅਮਲ ਸ਼ੁਰੂ ਹੋ ਗਿਆ ਹੈ। ਅੰਨਾ ਹਜਾਰੇ ਦੇ ਇਸ ਸ਼ਲਾਘਾਯੋਗ ਕਦਮ ਦੀ ਚਾਰੇ ਪਾਸਿਓਂ ਵਾਹ-ਵਾਹ ਹੋਈ ਤੇ ਸਰਕਾਰ ਨੇ ਸੁੱਖ ਦਾ ਸਾਹ ਲਿਆ।

ਬਾਬਾ ਰਾਮਦੇਵ ਵੀ ਇਸ ਲਹਿਰ ਦਾ ਫਾਇਦਾ ਉਠਾਉਣਾ ਚਾਹੁੰਦਾ ਸੀ ਤੇ ਬੀ.ਜੇ.ਪੀ ਨੇ ਅੰਦਰ ਖਾਤੇ ਉਸ ਨੂੰ ਹੱਲਾਸ਼ੇਰੀ ਦਿੱਤੀ ਤੇ ਯੋਗ ਸਿਖਾਉਣ ਵਾਲੇ ਸਥਾਨ ਤੇ ਮਰਨ ਵਰਤ ਸ਼ੁਰੂ ਕਰ ਦਿੱਤਾ। ਸਰਕਾਰ ਅੰਨਾ ਹਜਾਰੇ ਦੀ ਤਰ੍ਹਾਂ ਹੀ ਉਸ ਨੂੰ ਵੀ ਮਨਾਉਣ ਲੱਗੀ ਪਰ ਬਾਬਾ ਰਾਮਦੇਵ ਤਾਂ ਜਿਆਦਾ ਹਵਾ ਲੈ ਗਿਆ ਸੀ ਉਹ

ਬਾਕੀ ਸਫਾ 43 'ਤੇ

# ਸਹਿਯੋਗੀਆਂ ਦੇ ਪੱਤਰ

*ਪਰਮ ਸਤਿਕਾਰਯੋਗ ਵੀਰ ਸ. ਨਸੀਬ ਸਿੰਘ ਸੇਵਕ ਜੀਓ,*
*ਮੁੱਖ ਸੰਪਾਦਕ ਮਾਸਿਕ ਮੈਗਜ਼ੀਨ*
*"ਭਾਈ ਦਿੱਤ ਸਿੰਘ ਗਿਆਨੀ ਜੀ"*
*ਵਾਹਿਗੁਰੂ ਜੀ ਕੀ ਫ਼ਤਿਹ ਪ੍ਰਵਾਨ ਹੋਵੇ ਜੀ।*
*(ਪਿਛਲੇ ਅੰਕ ਤੋਂ ਅੱਗੇ)*

2:- "ਸਿਖੀ ਬਣੀ ਹੈ ਜ਼ੁਲਮ ਮਿਟਾਉਣ ਦੇ ਲਈ-ਬੰਦ ਬੰਦ ਕਟਾਵਉਣਾ ਵੀ ਜਾਣਦੀ ਹੈ। ਦੇਗਾਂ ਉਬਲਦੀਆਂ ਵਿੱਚ ਇਹ ਬੈਠ ਸਕਦੀ-ਸਿਰ ਤਲੀ ਟਿਕਾਉਣਾ ਵੀ ਜਾਣਦੀ ਏ।ਇਹ ਤਾਂ ਆਰਿਆਂ ਨਾਲ ਵੀ ਲਾਏ ਯਾਰੀ-ਯਾਰੀ ਤੋੜ ਨਿਭਾਉਣਾ ਵੀ ਜਾਣਦੀ ਏ। ਹੱਕ, ਸੱਚ ਤੇ ਕੌਮ ਦੀ ਆਨ ਦੇ ਲਈ-ਆਪਣਾ ਆਪ ਮਿਟਾਉਣਾ ਵੀ ਜਾਣਦੀ ਏ। ਨਾਂ ਇਹ ਭੈ ਦਿੰਦੀ, ਨਾ ਇਹ ਭੈ ਮੰਨਦੀ-ਹਰ ਕੌਲ ਪੁਗਾਉਣਾ ਵੀ ਜਾਣਦੀ ਏ। ਟੋਟੇ ਟੋਟੇ ਕਰਵਾ ਕੇ ਬੱਚਿਆਂ ਦੇ-ਗਲੇ ਹਾਰ ਪੁਆਉਣਾ ਵੀ ਜਾਣਦੀ ਏ। ਸਦਾ ਚੜ੍ਹਦੀ ਕਲਾ ਵਿੱਚ ਰਹੀ ਸਿੱਖੀ-ਦੁਖ ਵਿੱਚ ਮੁਸਕਰਾਉਣਾ ਵੀ ਜਾਣਦੀ ਏ।ਸਦਾ ਪਿਆਰ ਦਾ ਇਹ ਉਪਦੇਸ਼ ਦਿੰਦੀ-ਸਭ ਦਾ ਦੁਖ ਵੰਡਾਉਣਾ ਵੀ ਜਾਣਦੀ ਏ।ਮੰਗਦੀ ਸਦਾ ਹੀ ਭਲਾ ਸਰਬਤ ਦਾ ਇਹ-ਐਪਰ ਜਾਬਰ ਮੁਕਾਉਣਾ ਵੀ ਜਾਣਦੀ ਏ"।

3:-"ਇਕ ਦਿਨ ਮੈਂ ਪੁਛਿਆ ਪ੍ਰਵਾਨੇ-ਕਿਉਂ ਤੂੰ ਸ਼ਮਹ ਤੇ ਜਲਦਾ।ਕਿਉਂ ਤੂੰ ਉਸ ਦੇ ਉਪਰ ਘੁੰਮੇ-ਕਿਉਂ ਏਹ ਮੁਸੀਬਤ ਜਰਦਾ।ਜਦ ਪਤਾ ਹੈ ਤੈਨੂੰ ਪਗਲੇ-ਇਹ ਹੈ ਲਾਟ ਅੱਗ ਦੀ।ਸੋਚ ਸਮਝ ਕੇ ਫਿਰ ਵੀ ਪਗਲੇ-ਓਸ ਲਈ ਹੈਂ ਮਰਦਾ।ਉਤਰ-ਅਗੋਂ ਹਸ ਕਿਹਾ ਪਰਵਾਨੇ-ਸੁਣ ਉਹ ਮਿਤਰ ਅੰਞਾਣੇ।ਜਿਸ ਤਨ ਲਗੇ ਸੋਈ ਜਾਣੈ ਦੂਜਾ ਕੋਈ ਨਾ ਜਾਣੇ।ਜੋ ਹੈ ਪਿਆਰਾ,ਜਿਸ ਦੇ ਪਿਆਰੇ-ਓਸ ਲਈ ਹੈ ਮਰਦਾ।ਓਹਦੀ ਛੋਹ ਦੀ ਖਾਤਰ-ਹੱਸ ਹੱਸ ਦੁੱਖੜੇ ਜਰਦਾ।ਸੁਣ ਤਾਰੂ ਸਿੰਘ ਨੇ ਪੀਤਮ ਖਾਤਰ-ਖੋਪਰੀ ਭੇਟ ਚੜਾਈ।ਭਾਈ ਦਿਆਲੇ ਦੇਗ ਉਬਲਦੀ-ਵਿੱਚ ਸੀ ਟੁਬੀ ਲਾਈ।ਚੜ੍ਹ ਚਰਖੜੀ ਸੁਬੇਗ;ਸ਼ਬਾਜ਼-ਦੁਖ ਨਾ ਜਾਤਾ ਰਾਈ।ਪ੍ਰੇਮ ਦੇ ਰੋਗੀ ਚੜ੍ਹਨ ਸੂਲੀ ਓ-ਕਦੇ ਨਹੀਂ ਘਬਰਾਏ।ਚੜ੍ਹ ਮਨਸੂਰ ਦੇ ਵਾਂਗੂ ਸੂਲੀ-ਅੱਨਲ-ਹਕ ਦੇ ਨਾਹਰੇ ਲਾਏ।"ਜਿਨ੍ਹੂੰ ਪ੍ਰੇਮ ਦਾ ਲਗਾ ਹੈ ਚਾਉ- ਓਈ ਸਿਰ ਤਲੀ ਤੇ ਧਰਦੇ।ਹੱਸ ਹੱਸ ਦੁਖੜੇ ਜਰਦੇ ਸ਼ਾਲਾ-ਕਦੇ ਨਹੀਂ ਉਹ ਡਰਦੇ।ਵੀਰ ਜੀਉ!ਆਪ ਲਈ ਇਹ ਸ਼ੇਅਰ ਲਿਖ ਕੇ ਸਮਝਾਂਗਾ ਕਿ ਆਪ ਜੀ ਜਿਸ ਨਿਡਰਤਾ ਨਾਲ ਕਲਮ ਨੂੰ ਜੰਬਸ਼ ਦਿਤੀ ਹੈ ਗੁਰੂ ਮਹਾਰਾਜ ਇਸ ਕਲਮ ਨੂੰ ਥਾਪੜਾ ਦੇਂਦੇ ਰਹਿਣ ਤੇ ਸੁੱਤੀ ਕੌਮ ਨੂੰ ਹਲੂਣਾ ਮਿਲਦਾ ਰਹੇ ਤੇ ਇਹ ਫੂਲੀ ਜਾਗਰੂਪ ਹੋ ਸਕੇ।ਬੁਲਬੁਲ ਕੋ ਗੁਲ ਮੁਬਾਰਕ- ਗੁਲ ਕੋ ਚਮਨ ਮੁਬਾਰਕ"॥

ਨਾਨਕ ਕੇ ਆਸ਼ਕੋਂ ਕੋ- ਖਾਕੇ ਗੁਰੂ ਮੁਬਾਰਕ॥ਇਸ ਬੁਢੇ 92 ਸਾਲਾ ਸੇਵਕ ਵਲੋਂ ਇਹੋ ਹੀ ਅਸ਼ੀਰਵਾਦ ਹੈ ਕਿ ਦਸਮ ਪਿਤਾ ਆਪਜੀ ਨੂੰ ਅਧਿਕ ਚੜ੍ਹਦੀ ਕਲਾ ਬਖ਼ਸ਼ੇ ਤੇ ਕੌਮ ਦੀ ਸੇਵਾ ਵਿੱਚ ਪੂਰੇ ਜੁਟੇ ਰਹੋ।ਵੀਰ ਜੀਓ!ਸਾਫ਼ ਸਾਫ਼ ਲਿਖਾਂ ਕਿ ਸਮੂਚੀ ਕੌਮ"ਧਰਮ ਵਲੋਂ ਤੇ"ਸਿਆਸਤ"ਵਲੋਂ ਬਿਲਕੁਲ ਜੀਰੋ ਹੋ ਚੁਕੀ ਹੈ। ਐਸੀ ਮਾਇਕੀ ਜਾਲ ਵਿੱਚ ਫਸ ਗਈ ਹੈ-ਕਿ ਇਸ ਨੂੰ ਆਪਣੇ ਗੁਰੂ ਸਾਹਿਬਾਨ ਦੇ ਹੁਕਮ ਭੁਲ ਹੀ ਗਏ ਹਨ।ਦਸਮ ਪਿਤਾ ਨੇ ਸਾਫ਼ ਕਹਿ ਦਿਤਾ ਸੀ ਕਿ :-"ਜਬ ਲਗ ਖ਼ਾਲਸਾ ਰਹੇ ਨਿਆਰਾ-ਤਬ ਲਗ ਤੇਜ ਦਿਉਂਗਾ ਸਾਰਾ।ਜਬ ਇਹ ਗਹੇ ਬਿਪਰਨ ਕੀ ਰੀਤਿ-ਮੈਂ ਨਾ ਕਰਉ ਇਨ ਕੀ ਪਰਤੀਤ"।

ਤੁਹਾਡੇ ਤੇ ਮੇਰੇ ਜਿਹੇ ਨੂੰ ਕੌਣ ਸੁਨੇਗਾ ਜਦ ਕਿ ਇਕ ਤਰਫ਼ ਮਾਇਆ ਤੇ ਚੌਧਰਪਨ ਹੈ ਤੇ ਦੂਜੀ ਤਰਫ਼ "ਸੱਚ"ਤੇ "ਧਰਮ"ਹੈ-ਸਾਡੇ ਲੀਡਰ ਮਾਇਆ ਤੇ ਚੌਧਰਪਨ ਵਿਚ ਫਸ ਚੁਕੇ ਹਨ।ਪੰਜਾਬ ਜਿਹੜਾ ਜੀਉਂਦਾ ਸੀ ਗੁਰਾਂ ਦੇ ਨਾਮ ਤੇ(ਪ੍ਰੋ:ਪੂਰਨ ਸਿੰਘ) ਉਥੇ ਸ਼ਰਾਬ ਨੋਸ਼ੀ ਤੇ ਕੇਸਾਂ ਦੀ ਬੇਅਦਬੀ ਵਲ ਛਲਾਂਗਾਂ ਪੁਟ ਰਿਹਾ ਹੈ- ਕੋਈ 'ਅਕਾਲ ਤਖਤ'ਦਾ ਜਥੇਦਾਰ ਪ੍ਰਧਾਨ ਸ਼ਰੋਮਣੀ ਕਮੇਟੀ"ਗੁਰਮਰਿਆਦਾ ਚਲਾਣ ਲਈ ਜਿਥੇ ਆਦੇਸ਼ ਦੇ ਸਕਦੀ ਹੈ-ਉਹ ਵੀ ਪੂਰਨ ਖਾਮੋਸ਼ ਹੈ-ਪੰਜਾਬ ਦੇ ਬੇਹਦ ਟੁਕੜੇ ਹੋ ਰਹੇ ਹਨ-ਰਵਿਦਾਸੀਏ ਅੱਡ ਹੋ ਗਏ ਉਧਰ ਰਾਮ ਰਹੀਮ ਆਪਣਾ

ਪਸਾਰਾ ਪਸਾਰ ਰਿਹਾ ਹੈ-ਕਿਸੇ ਨੂੰ ਕੋਈ ਚਿੰਤਾ ਨਹੀਂ-ਕੇਵਲ ਮਾਇਆ ਹੀ ਕਮਾਉਣਾ ਇਕ ਸਫ਼ਲ ਕੰਮ ਰਹਿ ਗਿਆ ਹੈ।

ਆਪ ਦਾ ਵੀਰ
ਗਿਆਨੀ ਸੁਜਾਨ ਸਿੰਘ
ਦਿੱਲੀ



***ਬੜੇ ਹੀ ਸਤਿਕਾਰ ਯੋਗ ਸ੍ਰ: ਨਸੀਬ ਸਿੰਘ 'ਸੇਵਕ'***
***ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ(ਮਾਸਕ ਪੰਜਾਬੀ)***
***ਵਾਹਿਗੁਰੂ ਜੀ ਕਾ ਖਾਲਸਾ,ਵਾਹਿਗੁਰੂ ਜੀ ਕੀ ਫਤਹਿ॥***

ਆਪ ਜੀ ਇਸ ਪੱਤ੍ਰਿਕਾ ਰਾਹੀਂ ਗਿਆਨੀ ਦਿੱਤ ਸਿੰਘ ਜੀ ਦੀ ਵਿਚਾਰ ਧਾਰਾ ਨਾਲ ਵਹਿਮਾਂ ,ਭਰਮਾਂ,ਕਰਮਕਾਂਡਾਂ,ਬਿਪਰਨ ਕੀ ਰੀਤਾਂ ਨੂੰ ਖਤਮ ਕਰਕੇ ਨਿਰੋਲ ਗੁਰਬਾਣੀ ਤੇ ਸਿੱਖੀ ਨਾਲ ਜੋੜਨ ਦਾ ਬਹੁਤ ਹੀ ਸ਼ਲਾਘਾ ਯੋਗ ਉਪਰਾਲਾ ਕਰ ਰਹੇ ਹੋ।ਵਾਕਿਆ ਹੀ ਇਸ ਸਮੇਂ ਅੱਜ ਦਾ ਸਿੱਖ ਪਤਿਤਪੁਣੇ ਦਾ ਸ਼ਿਕਾਰ ਹੋਕੇ ਸਿੱਖੀ ਅਤੇ ਨਿਰੋਲ ਗੁਰਬਾਣੀ ਦੀ ਵਿਚਾਰ ਧਾਰਾ ਤੋਂ ਦਿਨ ਬਦਿਨ ਦੂਰ ਹੋਰ ਦੂਰ ਹੁੰਦਾ ਜਾ ਰਿਹਾ ਹੈ। ਹੁਣ ਲੋੜ ਹੈ ਅਜਿਹੇ ਠੋਸ ਉਪ੍ਰਾਲਿਆਂ ਦੀ ਜੋ ਇਹਨਾਂ ਦੀ ਮੁੜ ਟੁੱਟੀ ਗੰਢ ਕੇ ਆਪਣੇ ਨਿਜੀ ਘਰ ਵਾਪਸ ਪਰਤ ਸਕਣ।ਆਪ ਜੀ ਅਜਿਹੇ ਯਤਨਸ਼ੀਲ ਹੋਣ ਲਈ ਵਧਾਈ ਦੇ ਪਾਤਰ ਹੋ।

ਦਾਸ ਨੂੰ 'ਭਾਈ ਦਿੱਤ ਸਿੰਘ ਪੱਤ੍ਰਿਕਾ'ਦੇ ਤਿੰਨ ਕੁ ਅੰਕ ਪੜ੍ਹਨ ਲਈ ਨਸੀਬ ਹੋਏ ਹਨਪੜ੍ਹਕੇ ਬਹੁਤ ਹੀ ਖੁਸ਼ੀ ਹੋਈ।ਦਾਸ ਵੀ ਇਸ ਪੱਤ੍ਰਿਕਾ ਲਈ ਅਕਾਲ ਪੁਰਖ ਦੀ ਬਖਿਸ਼ਸ਼ ਸਦਕਾ ਉਪ੍ਰੋਕਤ ਦੋ ਰਚਨਾਂਵਾ ਇਸ ਆਸ਼ੇ ਲਈ ਭੇਜਣ ਦੀ ਖੁਸ਼ੀ ਲੈ ਰਿਹਾ ਹੈ ਕਿ ਇਹ ਤੁਛ ਭੇਟਾ ਪਾਠਕਾਂ ਦੀ ਸੇਵਾ ਲਈ ਕੁਝ ਨਾ ਕੁਝ ਸਹਾਈ ਹੋ ਸਕੇ। ਉਮੀਦ ਹੈ ਕਿ ਦਾਸ ਦੀ ਉਪ੍ਰੋਕਤ ਬੇਨਤੀ ਪ੍ਰਵਾਨ ਹੋ ਜਾਵੇਗੀ।

ਬਹੁਤ ਹੀ ਧੰਨਵਾਦ ਸਹਿਤ॥

ਦਾਸਰਾ--ਮਾਸਟਰ ਸੁਖਦੇਵ ਸਿੰਘ'ਜਾਚਕ'
ਪਿੰਡ--ਖੁੰਢ ਵਾਲਾ ਸੈਣੀਆਂ
ਜਿਲ੍ਹਾ-ਫਿਰੋਜ਼ਪੁਰ
ਮੋ:-9464005685,8872792650"

***ਪਰਮ ਸਤਿਕਾਰਯੋਗ***
***ਮੁੱਖ ਸੰਪਾਦਕ ਨਸੀਬ ਸਿੰਘ ਸੇਵਕ ਜੀ***
***ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥***

ਭਾਈ ਦਿੱਤ ਸਿੰਘ ਪੱਤ੍ਰਿਕਾ ਲਗਾਤਾਰ ਮਿਲ ਰਹੀ ਹੈ ਜਿਸ ਨੂੰ ਪੜ੍ਹਕੇ ਮੇਰੇ ਪਰਿਵਾਰ ਵਿੱਚ ਗਿਆਨ ਦਾ ਕਾਫੀ ਵਾਧਾ ਹੋਇਆ ਹੈ ਕਿਉਂਕਿ ਇਹ ਗੁਰਮੱਤਿ ਨੂੰ ਪਰਣਾਈ ਹੋਈ ਪੱਤ੍ਰਿਕਾ ਹੈ।ਬਾਕੀ ਇਸ ਪੱਤ੍ਰਿਕਾ ਨਾਲ ਜੋ ਗਿਆਨਵਾਨ ਕਲਮਾਂ ਜੁੜੀਆਂ ਹਨ ਜਾਂ ਜੁੜ ਰਹੀਆਂ ਹਨ ਉਨ੍ਹਾਂ ਵਿੱਚ ਦਾਸ ਦੀ ਤਸਵੀਰ ਛਾਪ ਕੇ ਮਾਣ ਬਖ਼ਸ਼ਿਆ ਹੈ ਅਤੀ ਧੰਨਵਾਦੀ ਹਾਂ।ਮੈਂ ਦੋ ਰਚਨਾਵਾਂ ਭੇਜ ਰਿਹਾ ਹਾਂ ਆਸ ਕਰਦਾ ਹਾਂ ਛਾਪਣ ਦੀ ਕ੍ਰਿਪਾਲਤਾ ਕਰੋਗੇ।

ਹਰਬੰਸ ਸਿੰਘ 'ਸ਼ਾਨ'
ਬਗਲੀ ਕਲਾਂ
ਮੋ-98785-73068



***ਪਿਆਰੇ ਵੀਰ***
***ਸ.ਨਸੀਬ ਸਿੰਘ ਸੇਵਕ ਜੀ!***
***ਸਤਿ ਸ੍ਰੀ ਅਕਾਲ।***

ਭਾਈ ਦਿੱਤ ਸਿੰਘ ਪੱਤ੍ਰਿਕਾ ਦਾ ਅੰਕ 18 ਜੂਨ 2011 ਅੱਜ ਮਿਲਿਆ।ਜੂਨ 1984 ਦੇ ਸਾਕੇ ਬਾਰੇ ਤੁਹਾਡਾ ਸੰਪਾਦਕੀ ਅੱਖਾਂ ਖੋਲ੍ਹਣ ਵਾਲਾ ਹੈ।ਇਹ ਗੱਲ ਦਰੁਸਤ ਹੈ ਕਿ ਸਿੱਖ ਭਾਈਚਾਰਾ ਏਡੇ ਵੱਡੇ ਕਹਿਰ ਨੂੰ ਅਪਣੇ ਪਿੰਡੇ 'ਤੇ ਝੱਲ ਗਿਆ ਪਰ ਏਨੀ ਸੋਝੀ ਗ੍ਰਹਿਣ ਨਹੀਂ ਕਰ ਸਕਿਆ ਕਿ ਉਹ ਦੁਸ਼ਮਣ ਦੀਆਂ ਗੁੱਝੀਆਂ ਚਾਲਾਂ-ਕੁਚਾਲਾਂ ਤੋਂ ਸੁਚੇਤ ਹੋ ਕੇ ਸਿਧਾਂਤਕ ਪਕਿਆਈ ਗ੍ਰਹਿਣ ਕਰਕੇ ਅਗੋਂ ਲਈ ਸੋਝੀਵਾਨ ਹੋ ਕੇ ਗਾਡੀ ਰਾਹ ਤੇ ਪੈਂਦਾ ਤੇ ਧਰਮ ਸਭਿਆਚਾਰ ਤੇ ਪੰਜਾਬੀਅਤ ਦੀ ਉਨਤੀ ਲਈ ਅਗੇ ਵਧਦਾ।ਪੱਤ੍ਰਿਕਾ ਨਾਲ ਜੁੜੇ ਲੇਖਕਾਂ ਦੀ ਆਪਸੀ ਸਾਂਝ ਨੂੰ ਗੂੜ੍ਹਾ ਕਰਨ ਦਾ ਯਤਨ ਸ਼ਲਾਘਾ ਯੋਗ ਹੈ।ਪੱਤ੍ਰਿਕਾ ਨਾਲ ਜੁੜੇ ਸਾਰੇ ਪ੍ਰਬੰਧਕਾਂ,ਸਨੇਹੀਆਂ ਪਾਠਕਾਂ ਨੂੰ ਸ਼ੁੱਭ ਕਾਮਨਾਵਾਂ ਭੇਜਦਾ ਹਾਂ।

ਹਿਤੂ
ਪ੍ਰੋ:ਜਸਵੰਤ ਸਿੰਘ ਕੈਲਵੀ
ਫਿਰੋਜਪੁਰ ਸ਼ਹਿਰ

*ਪਰਮ ਸਤਿਕਾਰ ਜੀਓ,ਸ੍ਰ.ਨਸੀਬ ਸਿੰਘ ਜੀ,*
*ਪਿਆਰ ਭਰੀ ਸਤਿ ਸ੍ਰੀ ਅਕਾਲ।*

ਅੱਜ ਸਮੁੱਚਾ ਸਮਾਜ ਜਿਸ ਦੋਰਾਹੇ ਤੇ ਖੜਾ ਹੈ ਉਥੇ ਚੰਗੇ ਮਾੜੇ ਦੀ ਪਛਾਣ ਕਰਨੀ ਬਹੁਤ ਹੀ ਕਠਿਨ ਹੈ। ਇਸ ਦੇ ਚਲਦਿਆਂ ਅੱਜ ਸਮੁਚੀ ਲੋਕਾਈ ਦਾ ਬਹੁਤ ਵੱਡਾ ਹਿੱਸਾ ਸਮਾਜਿਕ ਕਦਰਾਂ ਕੀਮਤਾਂ ਨੂੰ ਪੂਰੀ ਤਰ੍ਹਾਂ ਵਿਸਾਰ ਚੁੱਕਾ ਹੈ। ਬੱਚੇ ਮਾਪਿਆਂ ਅਤੇ ਅਧਿਆਪਕਾਂ ਦੇ ਕਹਿਣੇ ਚੋਂ ਬਾਹਰ ਹਨ। ਸਮਾਜ ਦਾ ਤਾਣਾ-ਬਾਣਾ ਪੂਰੀ ਤਰ੍ਹਾਂ ਉਲਝ ਕੇ ਰਹਿ ਗਿਆ ਸੋ ਅਜਿਹੇ ਭਿਆਨਕ ਰਸਤੇ ਉਤੇ ਜੇਕਰ ਕੋਈ ਸਮਾਜ ਦਾ ਮਾਰਗ ਦਰਸ਼ਕ ਕਰ ਸਕਦਾ ਹੈ ਤਾਂ ਉਹ ਸਿਰਫ ਔਰ ਸਿਰਫ ਮਿਆਰੀ ਅਤੇ ਨਰੋਆ ਸਾਹਿਤ ਹੀ ਹੈ।

ਸੋ ਆਪ ਅਤੇ ਸਮੁੱਚਾ ਸਟਾਫ ਸਚਮੁਚ ਵਧਾਈ ਦੇ ਪਾਤਰ ਹੋ ਜੋ ਭਾਈ ਦਿੱਤ ਸਿੰਘ ਹੁਰਾਂ ਵਰਗੀ ਮਹਾਨ ਸ਼ਖਸੀਅਤ ਨੂੰ ਉਹਨਾਂ ਦਾ ਬਣਦਾ ਸਤਿਕਾਰ ਦਿਵਾ ਰਹੇ ਹੋ ਅਤੇ ਸਮੇਂ-ਸਮੇਂ ਤੇ ਉਹਨਾਂ ਵਲੋਂ ਪਾਏ ਸਮਾਜਿਕ ਕੰਮਾਂ ਵਿਚ ਯੋਗਦਾਨ ਦਾ ਹਵਾਲਾ ਦੇ ਰਹੇ ਹੋ। ਭਾਈ ਦਿੱਤ ਸਿੰਘ ਪੱਤ੍ਰਿਕਾ ਥੋੜੇ ਹੀ ਸਮੇ ਵਿਚ ਵੱਡੀਆਂ ਪੁਲਾਂਘਾਂ ਪੁੱਟ ਰਹੀ ਹੈ ਅਤੇ ਅਗਾਂਹੂ ਵੀ ਇਸਦੀ ਰਫਤਾਰ ਵਿਚ ਕੋਈ ਕਮੀ ਨਹੀਂ ਆਵੇਗੀ ਇਸ ਲਈ ਅਸੀਂ ਅਰਦਾਸ ਬੇਨਤੀ ਕਰਦੇ ਹਾਂ,ਸ਼੍ਰੋਮਣੀ ਕਵੀਸ਼ਰ ਮਰਹੂਮ ਬਾਪੂ ਕਰਨੈਲ ਸਿੰਘ ਪਾਰਸ ਦਾ ਮੈਨੂੰ ਓਹ ਸ਼ੇਅਰ ਯਾਦ ਆ ਰਿਹਾਂ ਹੈ ਜਿਸ ਵਿਚ ਉਹ ਲਿਖਦੇ ਨੇ ਕਿ:-"ਧਾਗਾ- ਧਾਗਾ ਹੋ ਜਾਂਦੀ ਕਬੀਲਦਾਰੀ,ਜੇਕਰ ਗੰਢ ਇਤਫਾਕ ਦੀ ਖੁਲ ਜਾਵੇ"।

'ਪਾਰਸ'ਮਿੱਟ ਜਾਂਦੀ ਅੱਖਰ ਗਲਤ ਵਾਂਗੂ,ਜਿਹੜੀ ਕੌਮ ਇਤਿਹਾਸ ਨੂੰ ਭੁੱਲ ਜਾਵੇ। ਸੋ ਆਓ ਭਾਈ ਦਿੱਤ ਸਿੰਘ ਹੁਰਾਂ ਦੀ ਸੋਚ ਨੂੰ ਘਰ-ਘਰ ਪਹੁੰਚਾਈਏ।

ਕੁਲਦੀਪ ਸਿੰਘ ਭੋਮਾ
ਜਿਲਾ ਅਮ੍ਰਿਤਸਰ
ਮੋ:9872681410

ਜੈਪੁਰ 22.3.11

ਸਤਿਕਾਰਯੋਗ ਸੰਪਾਦਕ ਜੀਓ,

ਸਤਿ ਸ੍ਰੀ ਅਕਾਲ ਪ੍ਰਵਾਨ ਹੋਵੇ।

ਜਦੋਂ ਦੀ ਤੁਸੀਂ ਪੱਤ੍ਰਿਕਾ ਚਾਲੂ ਕੀਤੀ ਹੈ, ਲਗਾਤਾਰ ਮਿਲ ਰਹੀ ਹੈ। ਚੰਦਾ ਤਾਂ ਮੈਂ ਵੀ ਨਹੀਂ ਭੇਜਿਆ,ਪਰ ਕੁੱਝ ਮਾਇਆ ਇਸ ਮੈਗਜ਼ੀਨ ਲਈ ਕਦੀ ਵੀ ਭੇਜ ਦਿਆਂਗਾ ਖਾਤਾ ਨੰਬਰ ਮੈਂ ਨੋਟ ਕਰ ਲਿਆ ਹੈ। ਜਿੰਨੇ ਵੀ ਅੰਕ ਅੱਜ ਤੱਕ ਪਹੁੰਚੇ ਹਨ ਉਹਨਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਜੋ ਸਥਿਤੀ ਅੱਜ ਹੈ ਉਹ ਗਿਆਨੀ ਦਿੱਤ ਸਿੰਘ ਜੀ ਦੇ ਸਮੇਂ ਵੀ ਸੀ ਜਾਂ ਇਹ ਕਹਿ ਲਓ ਕਿ ਜੋ ਉਸ ਸਮੇਂ ਸੀ ਅੱਜ ਵੀ ਇਹੋ ਕੁੱਝ ਹੋ ਰਿਹਾ ਹੈ।

118 ਸਾਲ ਬਾਦ ਵੀ ਅੱਜ ਹਾਲਾਤ ਬਦਤਰ ਹੀ ਹਨ। ਸਿੱਖੀ ਦੇ ਪ੍ਰਚਾਰ ਲਈ ਇੱਕ ਤੋਂ ਇੱਕ ਵੱਧ ਕੇ ਢੀਗਾਂ ਬਹੁਤ ਮਾਰਦੇ ਹਨ। ਰੋਣਾ ਸਭਨਾਂ ਦਾ ਇੱਕ ਹੀ ਹੈ ਕਿ ਲੋਕ ਪੜ੍ਹਦੇ ਨਹੀਂ,ਲੋਕਾਂ ਵਿੱਚ ਅਗਿਆਨਤਾ ਬਹੁਤ ਹੈ ਆਦਿ ਵਰਗੀਆਂ ਗੱਲਾਂ ਹੁੰਦੀਆਂ ਹਨ। ਇਹਨਾਂ ਸਭ ਗੱਲਾਂ ਨੂੰ ਨੱਸਦੇ ਨਜ਼ਰ ਰੱਖਦਿਆਂ ਜਦੋਂ ਮੈਂ ਮੈਗਜ਼ੀਨ ਦੇ ਸੰਚਾਲਕਾਂ ਵੱਲ ਵੇਖਦਾ ਹਾਂ ਤਾਂ ਇਹ ਗੱਲ ਉਭਰ ਕੇ ਸਾਫ ਸਾਹਮਣੇ ਆਉਂਦੀ ਹੈ ਕਿ ਪ੍ਰਚਾਰ ਤਾਂ ਇੱਕ ਢੌਂਗ ਹੈ,ਵਪਾਰ ਹੈ,ਸੇਵਾ ਕੋਈ ਨਹੀਂ,ਇਹ ਤਾਂ ਸਿੱਖੀ ਦੇ ਭੇਸ ਵਿੱਚ ਹਿੰਦੂਵਾਦ ਦਾ ਬਹੁਤ ਵੱਡਾ ਪ੍ਰਚਾਰ ਕੀਤਾ ਜਾ ਰਿਹਾ ਹੈ।

ਲੋਕਾਂ ਨੂੰ ਕਿਸੇ ਨੇ ਕੀ ਸਿਖਾਉਣਾਂ ਹੈ ਪੜ੍ਹਿਆ ਲਿਖਿਆਂ ਤੇ ਲੋਕਾਂ ਨੂੰ ਅਗਿਆਨਤਾ ਵਾਲਾ ਦੱਸਣ ਵਾਲਾ ਖੁਦ ਹੀ ਅਗਿਆਨਤਾ ਵਿੱਚ ਭਟਕ ਰਿਹਾ ਹੈ 'ਤੇ ਦੋਸ ਦੂਜਿਆਂ 'ਤੇ ਲਗਾ ਰਿਹਾ ਹੈ। ਤੁਸੀਂ ਕਹੋਗੇ ਇਹ ਸਰਾਸਰ ਝੂਠ ਹੈ। ਕੌਣ ਤੇ ਕਿਵੇਂ ਅਗਿਆਨਤਾ ਵਿੱਚ ਭਟਕ ਰਿਹਾ ਹੈ ਕੌਣ ਨਹੀਂ ਸਿੱਖ ਰਿਹਾ?ਨਮੂਨਾਂ ਤੁਹਾਡੇ ਹੀ ਅੰਕਾਂ ਵਿਚੋਂ,ਬਾਹਰ ਜਾਣ ਦੀ ਲੋੜ ਨਹੀਂ ਹੈ। ਗੁਰਬਾਣੀ ਦੇ ਫੁਰਮਾਨ ਮੁਤਾਬਿਕ-"ਜੇ ਤੂੰ ਅਕਲ ਲਤੀਫ ਤਾਂ ਕਾਲੇ ਲਿਖ ਨਾ ਲੇਖ॥ ਆਪਨੈ ਗਿਰੀਵਾਨ ਮਹਿ ਸਿਰ ਨੀਵਾਂ ਕਰ ਵੇਖੁ"॥ ਗਿਆਨੀ ਦਿੱਤ ਸਿੰਘ ਦਾ ਮਾਰਚ 2011 ਦਾ ਅੰਕ 6 ਸੁਲਤਾਨ ਦੇ ਸੇਵਕ ਤੋਂ ਉਪਰਲੀਆਂ ਚਾਰ ਲਾਈਨਾਂ ਨੂੰ ਗੌਰ ਨਾਲ ਪੜ੍ਹੋ। "------ਪ੍ਰੰਤੂ ਏਸੇ ਤਰ੍ਹਾਂ ਉਨ੍ਹਾਂ ਨੇ ਭੀ ਅਪਨੇ ਨਾਮ ਦੇ ਅੱਗੇ ਭਾਟੀਆ ਲਫ਼ਜ਼ ਲਿਖਯਾ ਹੈ ਜਿਸਤੇ ਸੋਢਵੰਸ਼ ਨੂੰ ਭਾਟੀਆ ਲਿਖਣਾ ਸ਼ੋਭਾ ਨਹੀਂ ਪਾਉਂਦਾ"ਸਵਾਲ ਪੈਦਾ ਹੁੰਦਾ ਹੈ ਕਿ ਜਦੋਂ 118 ਸਾਲ ਪਹਿਲਾਂ ਗਿਆਨੀ ਦਿੱਤ ਸਿੰਘ ਜੀ ਦਾ ਹੀ ਇਹ ਜਵਾਬ ਹੈ,ਤਾਂ ਚਾਹੀਦਾ ਤਾਂ ਇਹ ਹੈ ਕਿ ਹਰ ਪੜ੍ਹਨ ਲਿਖਣ ਵਾਲਾ ਇਸ ਬਿਮਾਰੀ ਤੋਂ ਉਪਰ ਉਠੇ।

ਜੇ ਅਸੀਂ ਆਪ ਹੀ ਆਪਣੇ ਨਾਵਾਂ ਨਾਲ ਤਰ੍ਹਾਂ ਤਰ੍ਹਾਂ ਦੇ

ਸਰਨੇਮ ਲਗਾ ਕੇ ਵੱਖਰੀ ਹੋਂਦ ਨੂੰ ਮਲੀਆਮੇਟ ਕਰ ਰਹੇ ਹੋ ਤੇ ਹਿੰਦੂਆਂ ਵਾਂਗ ਦੱਸ ਰਹੇ ਹਾਂ ਤਾਂ ਫਿਰ ਇਹ ਸਿੱਖੀ ਭੇਸ ਵਿੱਚ ਵੀ ਹਿੰਦੂਵਾਦ ਦਾ ਪਰਚਾਰ ਨਾ ਹੋਇਆ?ਅਸੀਂ ਦੁਨੀਆਂ ਨੂੰ ਕੀ ਦੱਸ ਰਹੇ ਹਾਂ? ਪਰਚਾਰ ਤਾਂ ਗਿਆਨੀ ਦਿੱਤ ਸਿੰਘ ਦੀ ਕਾਬਲੀਅਤ ਦਾ ਕਰਨਾਂ ਹੈ ਜਾਂ ਆਪਣੀ ਸਿੱਖ ਕੌਮ ਦਾ ਜਾਂ ਸਿੱਖਾਂ ਨੂੰ ਹਿੰਦੂ ਸਿੱਧ ਕਰਨ ਦਾ? ਮੇਰਾ ਮੋਟਾ ਸਵਾਲ ਹੈ ਕਿ ਗਿਆਨੀ ਜੀ ਦੀਆਂ ਲਿਖਤਾਂ ਤੋਂ ਕੀ ਸਿੱਖਿਆ?ਇੱਕ ਲਫ਼ਜ਼ ਵੀ ਨਹੀਂ।

ਕੀ ਇਸੇ ਮਾਧਿਅਮ ਰਾਹੀਂ ਇਹ ਵਪਾਰ ਨਹੀਂ ਬਣ ਜਾਂਦਾ?ਮੈਂ ਹਰ ਸਿੱਖ ਦੇ ਨਾਮ ਅੱਗੇ "ਸਿੰਘ" ਤੋਂ ਬਾਦ ਕੋਈ ਵੀ ਕਿਸੇ ਤਰ੍ਹਾਂ ਦਾ ਸ਼ਬਦ ਨਹੀਂ ਵੇਖਣਾਂ ਚਾਹੁੰਦਾ।ਸੰਨ 2006-07 ਵਿੱਚ ਦੂਰਦਰਸ਼ਨ ਚੈਨਲ 'ਤੇ 73 ਕੜੀਆਂ ਦਾ ਸੁਵਾਮੀ ਅਗਨੀਵੇਸ਼ ਦਾ ਪ੍ਰੋਗਰਾਮ ਪ੍ਰਸਾਰਿਤ ਹੋਇਆ ਜਿਸ ਦਾ ਨਾਮ ਸੀ"ਧਰਮ ਅਤੇ ਜਾਤ ਪਾਤ"ਇਸਦੇ ਵਿੱਚ ਇੱਕ ਪੜ੍ਹੀ ਲਿਖੀ ਲੜਕੀ ਨੇ ਇਹ ਗੱਲ ਕਹੀ ਕਿ ਕਿਸੇ ਵੀ ਵਿਅਕਤੀ ਨੂੰ ਆਪਣੇ ਨਾਮ ਦੇ ਅੱਗੇ ਜਾਂ ਪਿੱਛੇ ਕੁੱਝ ਵੀ ਨਹੀਂ ਲਿਖਣਾਂ ਚਾਹੀਦਾ।

ਸਵਿਤਾ ਰਸ਼ਿਮ(ਗੈਰਸਿੱਖ)ਜੋ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿੱਚ ਪੜ੍ਹਦੀ ਸੀ ਉਸਦੀ ਇੱਕ ਚਿੱਠੀ ਪੰਜਾਬੀ ਦੇ ਅਖ਼ਬਾਰਾਂ ਵਿੱਚ ਛਪੀ ਤੇ ਉਹੀ ਚਿੱਠੀ ਫਿਰ ਗੁਰਮਤਿ ਪ੍ਰਕਾਸ਼ ਦੇ ਅੰਕ ਵਿੱਚ ਛਪੀ।ਉਸਨੇ ਲਿਖਿਆ ਕਿ "ਕਾਲਜ ਵਿੱਚ ਪੜ੍ਹਨ ਵਾਲੇ ਸਿੱਖ ਮੁੰਡਿਆਂ ਨੇ ਆਪਣੀ ਪਹਿਚਾਣ ਸਿੱਖ ਕਰਕੇ ਨਹੀਂ ਸਗੋਂ ਢਿੱਲੋਂ ,ਸੰਧੂ,ਬਰਾੜ ਕਰਕੇ ਬਣਾ ਰੱਖੀ ਹੈ"।

ਦੱਸੋ ਅਸੀਂ ਕਿਸੇ ਤੋਂ ਕੀ ਕੁੱਝ ਸਿੱਖਿਆ?ਮੈਂ ਤੁਹਾਡੇ ਕੋਲੋਂ ਹੀ ਇਹਨਾਂ ਸਵਾਲਾਂ ਦਾ ਜਵਾਬ ਮੰਗਦਾ ਹਾਂ।ਸਰਨੇਮਾਂ ਨੂੰ ਲੈ ਕੇ ਮੈਂ ਸਿੱਖ ਫੁਲਵਾੜੀ ਦੇ ਆਉਣ ਵਾਲੇ ਅੰਕ ਵਿੱਚ ਲਿਖਾਂਗਾ।ਕੁੱਝ ਹੋਰ ਗੱਲਾਂ-ਪਹਿਲੇ ਪੰਨੇ 'ਤੇ ਲਿਖਿਆ ਹੈ,"ਲੇਖਕਾਂ ਦੀਆਂ ਰਚਨਾਵਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ ਹੈ।ਲੇਖਕਾਂ ਦੇ ਵਿਚਾਰ ਨਿੱਜੀ ਹਨ।ਤੁਸੀਂ ਬੜੀ ਮੇਹਨਤ ਨਾਲ ਸੰਪਾਦਕੀ ਲਿਖੀ ਹੈ,ਲਿਖਦੇ ਵੀ ਹੋ,ਚਿੱਠੀਆਂ ਆਉਂਦੀਆਂ ਹਨ ਸਲਾਹੁਤਾ ਹੁੰਦੀਆਂ ਹਨ।ਪਰ ਤੁਹਾਡੀ ਲਿਖਤ ਨਾਲ ਮੈਂ ਸਹਿਮਤ ਨਹੀਂ ਹਾਂ।

ਤੁਹਾਡਾ ਲਿਖਿਆ ਕਿਸ ਕੰਮ?ਕਿਸ ਪਰਚਾਰ ਦੀ ਗੱਲ ਕੀਤੀ ਜਾਂਦੀ ਹੈ ਕਿ ਪੰਜਾਬ ਵਿੱਚ ਪਰਚਾਰ ਦੀ ਲੋੜ ਹੈ ਜਾਂ ਵਿਦੇਸਾਂ ਵਿੱਚ? ਕੌਮੀ ਸੋਚ ਦੀ ਕੋਈ ਘਾਟ ਨਹੀਂ ਹੈ ਬਾਕੀ ਲਿਖੀਆਂ ਕਵਿਤਾਵਾਂ ਕੀ ਅਰਥ ਰੱਖਦੀਆਂ ਹਨ?ਕਿਉਂ ਕਿ ਸੰਪਾਦਕ ਦਾ ਸਹਿਮਤ ਹੋਣਾਂ ਜ਼ਰੂਰੀ ਨਹੀਂ।ਜੇ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ ਤਾਂ ਲੋਕਾਂ ਨੂੰ ਕੀ ਪਈ ਹੈ ਉਹ ਲੇਖਕਾਂ ਨਾਲ ਸਹਿਮਤ ਹੋਣ?ਹਾਂ,ਤੁਸੀਂ ਤੇ ਸਰਨੇਮ ਲਿਖਣ ਵਾਲੇ ਲੋਕ ਸਰਨੇਮ ਲਿਖਣ ਨਾਲ ਸਹਿਮਤ ਹਨ ਜੋ ਵਖਰੇਵੇਂ ਪੈਦਾ ਰੱਖਣਾਂ ਚਾਹੁੰਦੇ ਹਨ।

ਸੁਝਾਅ ਵੀ ਹਨ-ਸਹਿਯੋਗੀਆਂ ਦੇ ਪੱਤਰ ਛਾਪਣ ਲਈ ਪਹਿਲੀਆਂ ਚਾਰ ਲਾਈਨਾਂ ਨਾਲੋਂ ਇੱਕ ਛੋਟਾ ਹੈਡਿੰਗ ਦਿਓ,ਤੇ ਆਖਰ ਵਿੱਚ ਕੇਵਲ ਨਾਮ ਤੇ ਫੋਨ,ਕਿਓਂ ਕਿ ਬਹੁਤ ਸਾਰੀ ਜਗ੍ਹਾ ਖਰਾਬ ਹੁੰਦੀ ਹੈ,ਇਸਨੂੰ ਖਤਮ ਕਰੋਗੇ ਤਾਂ ਹੋਰ ਪੱਤਰਾਂ ਲਈ ਜਗ੍ਹਾ ਨਿਕਲ ਆਵੇਗੀ।

ਕੋਸ਼ਿਸ ਕਰੋ ਸਿਰਲੇਖ ਨੂੰ ਛੋਟੇ ਅਖਰਾਂ ਵਿੱਚ ਦਿਓ ਕਿਓਂ ਕਿ ਇਹ ਬਹੁਤ ਸਾਰੀ ਜਗ੍ਹਾ ਵੇਸਟ ਜਾਂਦੀ ਹੈ।

ਕਵਿਤਾਵਾਂ ਵਾਲੇ ਪੰਨਿਆਂ ਵਿੱਚ ਸਪੇਸ ਬਹੁਤ ਜ਼ਿਆਦਾ ਹੈ, ਇਸ ਨੂੰ ਘੱਟ ਕੀਤਾ ਜਾਵੇ।ਆਖਰੀ ਬੇਨਤੀ-ਸ਼ਕਾਇਤ ਕਰਦੇ ਸਮੇਂ ਨਰਾਜ਼ਗੀ ਹੋਣੀ ਲਾਜ਼ਮੀ ਹੈ ਇਸਦਾ ਇਹ ਮਤਲਬ ਨਹੀਂ ਕਿ ਪ੍ਰਚਾਰ ਕਰਨਾਂ ਛੱਡ ਦਿੱਤਾ ਜਾਵੇ।ਸਵਾਲ ਇਹ ਹੈ ਜਿਸ ਗੁਰੂ ਨੇ ਸਿੱਖ ਨੂੰ 'ਖਾਲਸਾ ਮੇਰੋ ਰੂਪ ਹੈ ਖਾਸ'ਕਿਹਾ ਹੈ ਓਥੇ ਕਿਸੇ ਸਰਨੇਮ ਦੀ ਲੋੜ ਨਹੀਂ ਰਹਿ ਜਾਂਦੀ ਤੇ ਅਜਿਹਾ ਲਿਖਦੇ ਹਾਂ ਤਾਂ ਫਿਰ ਅਸੀਂ ਗੁਰੂ ਨਾਲੋਂ ਕਿਤੇ ਵੱਧ ਸਿਆਣੇ ਹਾਂ ਤਾਂ ਤੇ ਗੁਰੂ,ਭਗਤ ਸਭ ਮੂਰਖ ਹੀ ਹੋਏ?

ਕਿਓਂ ਕਿ ਉਹ ਅਨਪੜ੍ਹ ਸਨ ਤੇ ਕਿਸੇ ਕਾਲਜ ਯੂਨੀਵਰਸਿਟੀਆਂ ਵਿੱਚ ਨਹੀਂ ਪੜ੍ਹੇ ਸਨ।ਹੁਣ ਤਾਂ ਅਸੀਂ ਕਾਲਜਾਂ,ਯੂਨੀਵਰਸੀਆਂ ਵਿੱਚੋਂ ਨਿਕਲੇ ਹਾਂ ਤੇ ਹਰ ਤਰ੍ਹਾਂ ਦੀ ਸੋਝੀ ਰੱਖਦੇ ਹਾਂ।ਕੀ ਇਹੋ ਕੌੜਾ ਸੱਚ ਨਹੀਂ ਹੈ?

ਗੁਰਪ੍ਰੀਤ ਸਿੰਘ
ਜੈਪੁਰ

*ਨੋਟ:-*

ਸ ਗੁਰਪ੍ਰੀਤ ਸਿੰਘ ਜੈਪੁਰ ਜੀ ਨੇ ਉਪਰੋਕਤ ਚਿੱਠੀ ਵਿੱਚ ਕੁਝ ਅਜੇਹੇ ਨੁਕਤੇ ਪੇਸ਼ ਕੀਤੇ ਹਨ ਜੋ ਸਚਾਈ ਪੇਸ਼ ਕਰਦੇ ਹਨ। ਅਸੀਂ ਉਹਨਾਂ ਦੀਆਂ ਗਲਾਂ ਨਾਲ ਸਹਿਮਤ ਹਾਂ ਪਰ ਸਮੇਂ ਤੇ ਹਾਲਾਤਾਂ ਅਨੁਸਾਰ ਸਾਡੀਆਂ ਕੁਝ ਮਜ਼ਬੂਰੀਆਂ ਹਨ। ਸਭ ਤੋਂ ਵੱਡਾ ਦੋਸ਼ ਜੋ ਉਹ ਲਾ ਰਹੇ ਹਨ ਉਹ ਇਹ ਹੈ ਕਿ ਅਸੀਂ

ਨਾਂ ਦੇ ਨਾਲ ਗੋਤ ਲਿਖਦੇ ਹਾਂ। ਠੀਕ ਹੈ ਨਹੀਂ ਲਿਖਣੇ ਚਾਹੀਦੇ। ਤੁਹਾਡੇ ਮੁਤਾਬਿਕ ਹਰ ਇੱਕ ਨੂੰ ਆਪਣੇ ਨਾਂ ਨਾਲ ਖਾਲਸਾ ਲਿਖਣਾ ਚਾਹੀਦਾ ਹੈ।

ਸਾਡਾ ਤਰਕ ਇਹ ਹੈ ਕਿ ਜਿਸ ਨੇ ਅੰਮ੍ਰਿਤ ਨਹੀਂ ਛਕਿਆ ਉਹ ਖਾਲਸ਼ਾ ਕਿਵੇਂ ਲਿਖ ਸਕਦਾ ਹੈ? ਜੇ ਸਾਰੇ ਹੀ ਖਾਲਸਾ ਲਿਖਣ ਲੱਗ ਜਾਣ ਤਾਂ ਇੱਕ ਨਾਂ ਵਾਲੇ ਖਾਲਸੇ ਦੀ ਪਹਿਚਾਣ ਕਿਵੇਂ ਹੋਏਗੀ। ਸਾਡਾ ਦੂਜਾ ਤਰਕ ਇਹ ਹੈ ਕਿ ਅਸੀਂ ਗੋਤ ਤੋਂ ਕਿਸੇ ਦੀ ਜਾਤ ਦਾ ਅੰਦਾਜ਼ਾ ਨਹੀਂ ਲਾ ਸਕਦੇ ਕਿਉਂਕਿ ਸਾਰੀਆਂ ਜਾਤਾਂ ਦੇ ਗੋਤ ਰਲਵੇਂ ਮਿਲਵੇਂ ਹਨ ਜਿਵੇਂ ਗਿੱਲ, ਸੰਧੂ, ਸਿੱਧੂ, ਬਰਾੜ ਹਰ ਜਾਤ ਦੇ ਗੋਤ ਨਾਲ ਸਬੰਧਤ ਸਨ। ਵੈਸੇ ਤਾਂ ਸਾਡੇ ਬਜ਼ੁਰਗਾਂ ਤੋਂ ਹੀ ਗਿਆਨੀ ਜੀ ਦਾ ਪ੍ਰਚਾਰ ਹੁੰਦਾ ਆ ਰਿਹਾ ਹੈ। ਪਰ ਪਿਛਲੇ 12 ਸਾਲਾਂ ਤੋਂ ਅਸੀਂ ਇਹਨਾਂ ਦੇ ਨਾਂ ਤੇ ਇੱਕ ਅੰਤਰ ਰਾਸ਼ਟਰੀ ਸੁਸਾਇਟੀ ਬਣਾਈ ਹੋਈ ਹੈ। ਜਿਵੇਂ ਕਿ ਗਿਆਨੀ ਦਿੱਤ ਸਿੰਘ ਜੀ ਨੂੰ ਉਹਨਾਂ ਦਾ ਠੀਕ ਹੱਕ ਨਹੀਂ ਮਿਲਿਆ ਤੇ ਹੁਣ ਵੀ ਨਹੀਂ ਦਿੱਤਾ ਜਾ ਰਿਹਾ ਹੈ ਤੇ ਇਸੀ ਸਕੀਮ ਤਹਿਤ ਸਾਡੇ ਤੇ ਇਹ ਇਲਜ਼ਾਮ ਲਗਦਾ ਆ ਰਿਹਾ ਹੈ ਕਿ ਇਹ ਤਾਂ ਕੁੱਝ-ਕੁ ਦਲਿਤ ਹੀ ਹਨ ਜੋ ਗਿਆਨੀ ਜੀ ਦਾ ਪ੍ਰਚਾਰ ਕਰਦੇ ਹਨ। ਪਰ ਅਜੇਹਾ ਬਿਲਕੁਲ ਵੀ ਨਹੀਂ ਹੈ। ਗਿਆਨੀ ਜੀ ਨੇ ਸਿੱਖ ਕੌਮ ਲਈ ਕੰਮ ਕੀਤਾ ਸੀ ਅਤੇ ਸਾਰੀਆਂ ਧਿਰਾਂ ਦੇ ਬੁਧੀਜੀਵੀ ਵਰਗ ਉਹਨਾਂ ਦੀ ਸੋਚ ਦੇ ਧਾਰਨੀ ਹਨ। ਸਾਡੀ ਸੰਸਥਾਂ ਤੇ ਪੱਤ੍ਰਿਕਾ ਨਾਲ ਹਰ ਜ਼ਾਤ ਦਾ ਲੇਖਕ, ਪਾਠਕ, ਵਿਦਵਾਨ ਜੁੜੇ ਹੋਏ ਹਨ। ਲੱਗਭਗ ਸਾਰੇ ਆਪਣੇ ਨਾਂ ਨਾਲ ਗੋਤ ਲਿਖਦੇ ਹਨ। ਕੋਈ ਨਹੀਂ ਦੱਸ ਸਕਦਾ ਕਿ ਉਹ ਕਿਹੜੀ ਜਾਤ ਨਾਲ ਸਬੰਧਤ ਹੈ।

ਪੱਤ੍ਰਿਕਾ ਦੇ ਸੰਪਾਦਕੀ ਬੋਰਡ ਦਾ ਇਹ ਤਰਕ ਹੈ ਕਿ ਉਸ ਤੇ ਇਹ ਦੋਸ਼ ਨਾ ਮੜ੍ਹਿਆ ਜਾਵੇ ਕਿ ਉਹ ਦਲਿਤ ਹਨ। ਇਸ ਮਜ਼ਬੂਰੀ ਵੱਸ ਗੋਤ ਲਿਖਣ ਦੀ ਮਨਾਹੀ ਨਹੀਂ ਕਰ ਸਕਦੇ। ਗੁਰੂਆਂ ਦੇ ਦਰਸਾਏ ਰਸਤਿਆਂ ਤੇ ਤੁਰਨ ਤੋਂ ਅਸੀਂ ਮੁਨਕਰ ਨਹੀਂ ਹਾਂ। ਸਿੱਖ ਕੌਮ ਨੂੰ ਅੱਜ ਅਨੇਕਾਂ ਤਰੁਦੀਆਂ ਨੇ ਘੇਰਿਆ ਹੋਇਆ ਹੈ। ਪੂਰੀ ਕੌਮ ਦਾ ਓਵਰਹਾਲ ਹੋਣ ਵਾਲਾ ਹੈ। ਕੋਈ ਵਿਰਲਾ ਹੀ ਹੈ ਜੋ ਗੁਰੂ ਜੀ ਦੀ ਵਿਧੀ ਮੁਤਾਬਿਕ ਵਿਚਰ ਰਿਹਾ ਹੈ। ਗਿਆਨੀ ਦਿੱਤ ਸਿੰਘ ਜੀ ਤੋਂ ਸੇਧ ਲੈਕੇ ਪੱਤ੍ਰਿਕਾ ਦ੍ਰਿੜ ਇਰਾਦੇ ਨਾਲ ਹਰ ਕਦਮ ਮਜ਼ਬੂਤੀ ਨਾਲ ਰੱਖ ਰਹੀ ਹੈ ਸਫਲਤਾ ਲਈ ਜੁੜਦੇ ਰਹਾਂਗੇ।

*ਮੁੱਖ ਸੰਪਾਦਕ*

ਮਾਨਯੋਗ ਪ੍ਰਿੰ. ਨਸੀਬ ਸਿੰਘ ਸੇਵਕ ਜੀ,

ਆਪ ਜੀ ਵੱਲੋਂ ਭੇਜੀ ਗਈ ਭਾਈ ਦਿੱਤ ਸਿੰਘ ਪੱਤ੍ਰਿਕਾ ਪ੍ਰਾਪਤ ਕਰਕੇ ਚੰਗਾ ਲੱਗਾ। ਮੈਨੂੰ ਆਪਣੀ ਰਚਨਾ "ਧਰਤਿ ਸੁਹਾਵੀਤਾਲੁ ਸੁਹਾਬ ਵਿਚਿ ਅੰਮ੍ਰਿਤ ਜਲ ਛਾਇਆ ਰਾਮ" ਨੂੰ ਵੇਖ ਕੇ ਮਾਣ ਮਹਿਸੂਸ ਹੋਇਆ, ਕਿ ਮੈਂ ਵੀ ਭਾਈ ਦਿੱਤ ਸਿੰਘ ਪੱਤ੍ਰਿਕਾ ਦਾ ਹਿੱਸਾ ਬਣ ਗਿਆ ਹਾਂ।

ਆਪ ਜੀ ਦਾ ਕੋਟਿ-ਕੋਟਿ ਧੰਨਵਾਦ।

ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਉਜਵੱਲ ਭਵਿੱਖ ਦੀ ਕਾਮਨਾ ਕਰਦਾ ਹੋਇਆ।

ਆਪ ਜੀ ਦਾ ਹਿਤੂ,
ਪ੍ਰੋ. ਅਰੁਣਜੀਤ ਸਿੰਘ ਟਿਵਾਣਾ,
ਪਟਿਆਲਾ।



ਸਫਾ 38 ਦਾ ਬਾਕੀ

ਸ਼ਰੇਆਮ ਸਰਕਾਰ ਤੇ ਪ੍ਰਧਾਨ ਮੰਤਰੀ ਸਮੇਤ ਹੋਰ ਮੰਤਰੀਆਂ ਵਿੱਰੁਧ ਊਲ ਜਲੂਲ ਬੋਲਣ ਲੱਗ ਪਿਆ। ਹਵਾਈ ਅੱਡੇ ਤੇ ਕੇਂਦਰੀ ਮੰਤਰੀਆਂ ਨਾਲ ਲਿਖਤੀ ਸਮਝੌਤਾ ਵੀ ਹੋ ਗਿਆ, ਪਰ ਉਹ ਕਿਸੇ ਸਹਿ ਦੇ ਅਧੀਨ ਮੁਕਰ ਗਿਆ। ਆਖਰ ਸਰਕਾਰ ਨੂੰ ਸਖ਼ਤ ਕਦਮ ਚੁੱਕਣਾ ਪਿਆ। ਭੀੜ ਨੂੰ ਅੱਧੀ ਰਾਤ ਨੂੰ ਭਜਾਉਣ ਦੀ ਪੁਲੀਸ ਵੱਲੋਂ ਕਾਰਵਾਈ ਕੀਤੀ ਗਈ। ਬਾਬਾ ਰਾਮਦੇਵ ਬੁਜ਼ਦਿਲਾਂ ਵਾਂਗ ਔਰਤ ਦੇ ਕਪੜੇ ਪਾ ਕੇ ਨਿਕਲ ਗਿਆ ਫਿਰ ਵੀ ਪੁਲੀਸ ਨੇ ਫੜ ਕੇ ਉਸ ਨੂੰ ਹਰਦੁਆਰ ਭੇਜ ਦਿਤਾ। ਦਿਨਾਂ ਵਿੱਚ ਹੀ ਉਸ ਦੀ ਹਾਲਤ ਬਿਗੜ ਗਈ ਤੇ ਆਖ਼ਰ ਦੇਹਰਾਦੂਨ ਵਿਖੇ ਹਸਪਤਾਲ ਦਾਖਲ ਕਰਵਾਇਆ ਗਿਆ। ਜੋਸ਼ ਠੰਡਾ ਪੈ ਗਿਆ। ਅੰਦਰੋਂ ਬਾਬਾ ਡਰ ਗਿਆ। ਬੀ.ਜੇ.ਪੀ ਸੋਚਣ ਲਈ ਮਜ਼ਬੂਰ ਹੋਈ ਤੇ ਅੰਦਰਖਾਤੇ ਸ਼੍ਰੀ ਸ਼੍ਰੀ ਮਹਾਰਾਜ ਵੱਲੋਂ ਜੂਸ ਪਿਲਾ ਕੇ ਉਸ ਦਾ ਮਰਨ ਵਰਤ ਖੋਲ ਦਿਤਾ ਗਿਆ। ਸਰਕਾਰ ਨੇ ਬਿਆਨ ਦਿੱਤਾ ਕਿ ਇਸ ਵਿੱਚ ਉਸ ਦਾ ਕੋਈ ਰੋਲ ਨਹੀਂ। ਬਸ ਹੁਣ ਬਾਬਾ ਠੰਡਾ ਹੋ ਗਿਆ ਤੇ ਅੱਗੇ ਤੋਂ ਅਜੇਹਾ ਪੰਗਾ ਨਹੀਂ ਲਵੇਗਾ ਕਿਉਂਕਿ ਸਰਕਾਰ ਨੇ ਵੀ ਉਸ ਵਿਰੁਧ ਮੁਹਿੰਮ ਸ਼ੁਰੂ ਕਰ ਦਿੱਤੀ ਹੈ।



*ਨਿਊਜ਼ ਐਡੀਟਰ*

## ਭਾਈ ਮਨੀ ਸਿੰਘ ਜੀ ਦੀ ਸ਼ਹੀਦੀ 'ਤੇ ਵਿਸ਼ੇਸ਼

ਬੋਲ ਗੁਰੂ ਦੇ ਨਿਭਾਏ, ਬੰਦ ਬੰਦ ਕਟਵਾਏ,
ਸਿੱਖੀ ਸਿਦਕ ਨਿਭਾਏ, ਮਨੀ ਸਿੰਘ ਉਹ ਕਹਾਏ।
ਉਹਨੂੰ ਸਿੱਖੀ ਸੀ ਪਿਆਰੀ,ਮੁੱਖੋਂ ਸੀ ਨਾ ਉਚਾਰੀ
ਜ਼ੁਲਮ ਸਹੇ ਬੜੇ ਭਾਰੀ, ਜ਼ਿੰਦ ਕੌਮ ਉਤੋਂ ਵਾਰੀ।
ਸੁਬਾ ਈਨ ਸੀ ਮਨਾਉਂਦਾ,ਸਿੰਘ ਗਲਾਂ 'ਚ ਨਾ ਆਉਂਦਾ,
ਮੁੱਖੋਂ ਵਾਹਿਗੁਰੂ ਕਹਾਉਂਦਾ, ਸ਼ੁਕਰ ਉਸਦਾ ਮਨਾਉਂਦਾ।
ਸਿੱਖ ਗੁਰੂ ਦਾ ਉਹ ਭਾਈ,ਜਿਹਨੇ ਸਿੱਖੀ ਸੀ ਬਚਾਈ
ਨੀਂਹ ਵੈਰੀ ਦੀ ਹਿਲਾਈ,ਭਾਵੇਂ ਜ਼ਿੰਦੜੀ ਗੁਆਈ।
'ਨਸੀਬ' ਸੋਚ ਤੇ ਵਿਚਾਰ, ਛੇਤੀ ਹੋ ਜਾ ਖ਼ਬਰਦਾਰ
ਕਰ ਸਿੱਖੀ ਨੂੰ ਪਿਆਰ,ਜੀਣਾਂ ਕਰ ਨਾ ਧਿਰਕਾਰ।

ਪ੍ਰਿੰ ਨਸੀਬ ਸਿੰਘ ਸੇਵਕ



Registration No. R.N.I CHAPUN/2010/33423 P.O REGD. NO CHD/144/2011-13




# ਜ਼ਾਲਮਾਂ ਨੂੰ ਭਾਜੜਾਂ ਪਾਈਆਂ ਸਿਰੜੀ ਊਧਮ ਸਿੰਘ ਨੇ

ਗੱਲ ਲਗਭਗ ਇੱਕ ਸਦੀ ਪੁਰਾਣੀ ਹੈ। ਹਿੰਦੋਸਤਾਨ ਦੇ ਚੱਪੇ-ਚੱਪੇ ਤੇ ਅੰਗਰੇਜ਼ਾਂ ਦੀ ਹਕੂਮਤ ਸੀ। ਭਾਰਤੀ ਸੰਪਤੀ ਦੀ ਲੁੱਟ ਖਸੁੱਟ ਪੂਰੇ ਜ਼ੋਰਾਂ ਤੇ ਚੱਲ ਰਹੀ ਸੀ। ਭਾਰਤ ਵਾਸੀ ਆਪਣੇ ਹੀ ਦੇਸ਼ ਵਿੱਚ ਪਰਾਇਆਂ ਵਾਂਗ ਰਹਿਣ ਲਈ ਮਜ਼ਬੂਰ ਸਨ। ਨਿਰਦੋਸ਼ਾਂ ਅਤੇ ਮਾਸੂਮਾਂ ਤੇ ਅੱਤਿਆਚਾਰ ਕੀਤੇ ਜਾ ਰਹੇ ਸਨ। ਅਜਿਹੇ ਵਿੱਚ ਜ਼ਾਲਮ ਅੰਗਰੇਜ਼ ਹਕੂਮਤ ਦੇ ਖਿਲਾਫ ਆਵਾਜ਼ ਉਠਾਉਣ ਵਾਲਿਆਂ ਤੇ ਅੰਨ੍ਹਾ ਤਸ਼ੱਦਦ ਕੀਤਾ ਜਾਂਦਾ ਸੀ। ਜ਼ੁਲਮ ਦੇ ਇਸ ਭਿਆਨਕ ਦੌਰ ਵਿੱਚ ਇੱਕ ਮਹਾਨ ਯੋਧੇ ਨੇ ਜਨਮ ਲਿਆ ਜਿਸ ਨੇ ਪੂਰੀ ਤਰ੍ਹਾਂ ਪੈਰ ਜਮ੍ਹਾਂ ਚੁੱਕੀ ਅੰਗਰੇਜ਼ ਹਕੂਮਤ ਨੂੰ ਉਖਾੜ ਸੁੱਟਣ ਵਿੱਚ ਵਰਨਣਯੋਗ ਭੂਮਿਕਾ ਨਿਭਾਈ। ਉਸ ਮਹਾਨ ਕ੍ਰਾਂਤੀਕਾਰੀ ਦਾ ਨਾਂਅ ਹੈ ਸ਼ਹੀਦ ਊਧਮ ਸਿੰਘ। ਸ਼ਹੀਦ ਊਧਮ ਸਿੰਘ ਦਾ ਜਨਮ ਪੰਜਾਬ ਦੇ ਇੱਕ ਛੋਟੇ ਜਿਹੇ ਕਸਬੇ ਸੁਨਾਮ ਵਿਖੇ ਹੋਇਆ। ਜੋ ਕਿ ਉਸ ਸਮੇਂ ਦੀ ਰਿਆਸਤ ਪਟਿਆਲਾ ਵਿੱਚ ਪੈਂਦਾ ਸੀ। ਊਧਮ ਸਿੰਘ ਦਾ ਬਚਪਨ ਦਾ ਨਾਂਅ ਸ਼ੇਰ ਸਿੰਘ ਸੀ। ਜਦੋਂ ਸ਼ੇਰ ਸਿੰਘ ਸਿਰਫ ਦੋ ਸਾਲਾਂ ਦਾ ਹੀ ਸੀ ਤਾਂ ਉਸ ਦੀ ਮਾਤਾ ਦਾ ਦੇਹਾਂਤ ਹੋ ਗਿਆ ਸੀ। ਤੇ ਨੌਂ ਸਾਲਾਂ ਦੀ ਉਮਰ ਵਿੱਚ ਹੀ ਉਸ ਦੇ ਪਿਤਾ ਟਹਿਲ ਸਿੰਘ ਵੀ ਇਸ ਦੁਨੀਆਂ ਨੂੰ ਅਲਵਿਦਾ ਆਖ ਗਏ।

26 ਦਸੰਬਰ 1899 ਨੂੰ ਜਨਮਿਆਂ ਸ਼ੇਰ ਸਿੰਘ, ਭਾਈ ਕ੍ਰਿਸ਼ਨ ਸਿੰਘ ਰਾਗੀ ਦੇ ਸਹਿਯੋਗ ਨਾਲ ਅੰਮ੍ਰਿਤਸਰ ਦੇ ਇੱਕ ਅਨਾਥ ਆਸ਼ਰਮ ਵਿੱਚ ਪਹੁੰਚ ਗਿਆ ਜਿੱਥੇ ਕਿ ਉਸ ਨੇ ਕਈ ਕਲਾਵਾਂ ਵਿੱਚ ਨਿਪੁੰਨਤਾ ਹਾਸਲ ਕੀਤੀ। ਸੰਨ 1918 ਵਿੱਚ ਊਧਮ ਸਿੰਘ ਨੇ 10ਵੀਂ ਪਾਸ ਕੀਤੀ। ਅਣਖੀਲੇ ਸੁਭਾਅ ਵਾਲੇ ਊਧਮ ਸਿੰਘ ਨੂੰ ਅੰਗਰੇਜ਼ਾਂ ਦਾ ਸਖਤ ਰਵੱਈਆ ਚੁੱਭਦਾ ਸੀ। 13 ਅਪ੍ਰੈਲ 1919 ਨੂੰ ਹਜ਼ਾਰਾਂ ਪੰਜਾਬੀ ਜਲਿਆਂ ਵਾਲਾ ਬਾਗ ਅੰਮ੍ਰਿਤਸਰ ਵਿਖੇ ਇਕੱਠੇ ਹੋਏ, ਜੋ ਕਿ ਡਾ. ਸੱਤਪਾਲ ਅਤੇ ਡਾ. ਸੈਫੂਦੀਨ ਕਿਚਲੂ ਦੀ ਰਿਹਾਈ ਦੀ ਮੰਗ ਕਰ ਰਹੇ ਸਨ। ਊਧਮ ਸਿੰਘ ਇਸ ਭੀੜ ਨੂੰ ਪਾਣੀ ਪਿਲਾਉਣ ਦੀ ਸੇਵਾ ਕਰ ਰਿਹਾ ਸੀ। ਕੁਝ ਦੇਰ ਬਾਅਦ ਜਰਨਲ ਡਾਇਰ ਦੀ ਅਗਵਾਈ ਵਿੱਚ 90 ਦੇ ਕਰੀਬ ਸਿਪਾਹੀ ਬਾਗ ਵਿੱਚ ਦਾਖ਼ਲ ਹੋਏ। ਜਨਰਲ ਡਾਇਰ ਨੇ ਆਉਂਦਿਆਂ ਹੀ ਨਿਰਦੋਸ਼ ਲੋਕਾਂ ਤੇ ਅੰਨੇਵਾਹ ਗੋਲੀਆਂ ਚਲਾਉਣ ਦਾ ਹੁਕਮ ਦੇ ਦਿੱਤਾ। ਗੋਲੀਆਂ ਤੋਂ ਬਚਣ ਲਈ ਲੋਕ ਜਿਨ੍ਹਾਂ ਵਿੱਚ ਔਰਤਾਂ ਅਤੇ ਮਾਸੂਮ ਬੱਚੇ ਵੀ ਸ਼ਾਮਲ ਸਨ, ਇਧਰ ਉਧਰ ਭੱਜਣ ਲੱਗੇ ਪ੍ਰੰਤੂ ਇਕੋ-ਇਕ ਤੰਗ ਰਸਤਾ ਹੋਣ ਕਾਰਨ ਸਭ ਲੋਕ ਅੰਦਰ ਹੀ ਕੈਦ ਹੋ ਕੇ ਰਹਿ ਗਏ। ਕਈਆਂ ਨੇ ਗੋਲੀਆਂ ਤੋਂ ਬਚਣ ਲਈ ਬਾਗ ਵਿਚਲੇ ਖੂਹ ਵਿੱਚ ਛਾਲਾਂ ਮਾਰ ਦਿੱਤੀਆਂ। ਪੰਦਰਾਂ ਮਿੰਟ ਚਲੇ ਇਸ ਤਾਂਡਵ ਨਾਚ ਨੇ ਹਜ਼ਾਰਾਂ ਮਸੂਮਾਂ ਦੀਆਂ ਲਾਸ਼ਾਂ ਦੇ ਢੇਰ ਲਾ ਦਿੱਤੇ।ਨੌਜਵਾਨ ਊਧਮ ਸਿੰਘ ਨੂੰ ਇਸ ਘਟਨਾ ਨੇ ਹਿੱਲਾ ਕੇ ਰੱਖ ਦਿੱਤਾ। ਉਸੇ ਦਿਨ ਤੋਂ ਉਸ ਨੇ ਕਸਮ ਖਾ ਲਈ ਕਿ ਉਹ ਇਸ ਜ਼ੁਲਮ ਦਾ ਬਦਲਾ ਲੈ ਕੇ ਹੀ ਰਹੇਗਾ। ਅਸਲ ਵਿੱਚ ਇਹ ਸਾਰਾ ਕੁਝ ਗਵਰਨਰ ਮਾਈਕਲ ਓਡਵਾਇਰ ਦੇ ਹੁਕਮ ਨਾਲ ਹੋਇਆ ਸੀ। ਇਸ ਤੋਂ ਤੁਰੰਤ ਬਾਅਦ ਊਧਮ ਸਿੰਘ ਕ੍ਰਾਂਤੀਕਾਰੀ ਗਤੀਵਿਧੀਆਂ ਵਿੱਚ ਕੁੱਦ ਪਿਆ। ਸੰਨ 1920 ਵਿੱਚ ਉਹ ਦੱਖਣੀ ਅਫਰੀਕਾ ਪੁੱਜ ਗਿਆ, ਜਿੱਥੋਂ ਨੈਰੋਬੀ ਹੁੰਦਾ ਹੋਇਆ ਉਹ 1924 ਵਿੱਚ ਅਮਰੀਕਾ ਪੁੱਜ ਗਿਆ। ਇੱਥੇ ਉਸ ਦੀ ਮੁਲਾਕਾਤ ਗਦਰੀਆਂ ਨਾਲ ਹੋਈ। ਸੰਨ 1927 ਵਿੱਚ ਉਹ ਕਈ ਰਿਵਾਲਵਰ ਅਤੇ ਭਾਰੀ ਅਸਲਾ ਲੈ ਕੇ ਭਾਰਤ ਪਹੁੰਚਿਆ, ਪਰ ਪੁਲਿਸ ਦੁਆਰਾ ਗ੍ਰਿਫਤਾਰ ਕਰ ਲਿਆ ਗਿਆ, ਤੇ 1931 ਤੱਕ ਜੇਲ੍ਹ ਕੱਟੀ। ਹੁਣ ਤੱਕ ਕ੍ਰਾਂਤੀਕਾਰੀ ਗਤੀਵਿਧੀਆਂ ਬਹੁਤ ਤੇਜ਼ ਹੋ ਚੁੱਕੀਆ ਸਨ। 23 ਅਕਤੂਬਰ ਨੂੰ ਰਿਹਾਅ ਹੋਣ ਤੋਂ ਬਾਅਦ ਊਧਮ ਸਿੰਘ ਸਿੱਧਾ ਆਪਣੇ ਜੱਦੀ ਸ਼ਹਿਰ ਸੁਨਾਮ ਪਹੁੰਚਿਆ। ਪਰ ਉਸ ਦੀਆਂ ਗਤੀਵਿਧੀਆਂ ਕਾਰਨ ਪੁਲਿਸ ਲਗਾਤਾਰ ਉਸ ਨੂੰ ਤੰਗ ਪ੍ਰੇਸ਼ਾਨ ਕਰਦੀ ਰਹੀ ਤੇ ਕੁਝ ਹੀ ਦਿਨਾਂ ਬਾਅਦ ਉਹ ਵਾਪਸ ਅੰਮ੍ਰਿਤਸਰ ਚਲਾ ਗਿਆ। ਉੱਥੇ ਉਸ ਨੇ ਰਾਮ ਮੁਹੰਮਦ ਸਿੰਘ ਆਜ਼ਾਦ ਦੇ ਨਾਂਅ ਤੇ ਪੇਂਟਰ ਦੀ ਦੁਕਾਨ ਕਰ ਲਈ। 3 ਸਾਲ ਬਾਅਦ ਸੰਨ 1933 ਵਿੱਚ ਆਪਣੇ ਮਿਸ਼ਨ ਨੂੰ ਪੂਰਾ ਕਰਨ ਲਈ ਊਧਮ ਸਿੰਘ ਜਰਮਨੀ ਪੁੱਜਿਆ। ਜਿੱਥੋਂ ਕਿ 1934 ਵਿੱਚ ਇੰਗਲੈਂਡ ਪਹੁੰਚਿਆ। ਇੱਥੇ ਉਸ ਨੇ ਆਪਣੇ ਕੰਮ ਲਈ ਇੱਕ ਕਾਰ ਅਤੇ ਇੱਕ ਸ਼ਿਕਮ ਚੈਂਬਰ ਰਿਵਾਲਵਰ ਦੇ ਨਾਲ ਹੋਰ ਅਸਲਾ ਵੀ ਖਰੀਦਿਆ। ਇਸ ਸਾਰੇ ਸਮੇਂ ਦੌਰਾਨ ਮਾਈਕਲ ਓਡਵਾਈਰ ਉਸ ਦੇ ਜ਼ਿਹਨ ਅੰਦਰ ਘੁੰਮਦਾ ਰਿਹਾ। ਉਸ ਨੂੰ ਵਾਰ ਵਾਰ ਲਹੂ-ਲੁਹਾਨ ਹੋਏ ਬੱਚੇ ਅਤੇ ਆਪਣੀ ਜਾਨ ਬਚਾਉਣ ਲਈ ਭੱਜਦੇ ਹੋਏ ਹਿੰਦੁਸਤਾਨੀ ਯਾਦ ਆਉਂਦੇ। ਓਡਵਾਇਰ ਨੂੰ ਮਾਰਨ ਲਈ ਉਸ ਨੂੰ ਕਈ ਵਾਰ ਮੌਕਾ ਮਿਲਿਆ। ਪਰ ਉਹ ਕਿਸੇ ਅਜਿਹੇ ਮੌਕੇ ਦੀ ਤਲਾਸ਼ ਵਿੱਚ ਸੀ। ਜਦੋਂ ਕਿ ਇਹ ਘਟਨਾ ਇੱਕ ਅੰਤਰਰਾਸ਼ਟਰੀ ਘਟਨਾ ਬਣ ਜਾਵੇ। ਅਤੇ ਅੰਗਰੇਜ਼ ਰਾਜ ਦੀਆਂ ਜੜ੍ਹਾਂ ਹਿਲਾ ਕੇ ਰੱਖ ਦੇਵੇ। ਆਖਿਰਕਾਰ ਸੰਨ 1940 ਨੂੰ ਲਗਭਗ 21 ਵਰ੍ਹਿਆਂ ਬਾਅਦ ਉਹ ਸਮਾਂ ਵੀ ਆ ਗਿਆ। 13 ਮਾਰਚ 1940 ਕੈਕਸਟਨ ਹਾਲ ਲੰਦਨ ਵਿੱਚ ਇੱਕ ਉੱਚ ਪੱਧਰੀ ਮੀਟਿੰਗ ਸੀ। ਮਾਈਕਲ ਓਡਵਾਇਰ ਵੀ ਇਸ ਮੀਟਿੰਗ ਵਿੱਚ ਬੁਲਾਰਿਆਂ ਵਿਚੋਂ ਇੱਕ ਸੀ। ਊਧਮ ਸਿੰਘ ਨੇ ਆਪਣਾ ਰਿਵਾਲਵਰ ਕਿਤਾਬ ਨੂੰ ਕੱਟ ਕੇ ਉਸ ਵਿੱਚ ਛੁਪਾ ਲਿਆ ਅਤੇ ਹਾਲ ਦੇ ਅੰਦਰ ਦਾਖਲ ਹੋ ਗਿਆ। ਸਾਰੀ ਮੀਟਿੰਗ ਖਤਮ ਹੋ ਗਈ ਅਤੇ ਲੋਕ ਆਪਣੀਆਂ ਸੀਟਾਂ ਤੋਂ ਖੜ੍ਹੇ ਹੋ ਗਏ। ਓਡਵਾਇਰ ਕੋਈ ਗੱਲ ਕਰਨ ਲਈ ਲਾਰਡ ਜੈੱਟਲੈਂਡ ਵੱਲ ਵਧਿਆ। ਊਧਮ ਸਿੰਘ ਨੇ ਆਪਣਾ ਰਿਵਾਲਵਰ ਕੱਢਿਆ ਅਤੇ ਦੋ ਗੋਲੀਆਂ ਉਸ ਤੇ ਵਰ੍ਹਾਂ ਦਿੱਤੀਆਂ ਓਡਵਾਇਰ ਦੀ ਮੌਕੇ ਤੇ ਹੀ ਮੌਤ ਹੋ ਗਈ। ਊਧਮ ਸਿੰਘ ਨੇ ਭੱਜਣ ਦੀ ਕੋਸ਼ਿਸ਼ ਨਾ ਕੀਤੀ ਕਿਉਂਕਿ ਉਸ ਨੇ ਆਪਣੀ ਜ਼ਿੰਦਗੀ ਦਾ ਮਕਸਦ ਪੂਰਾ ਕਰ ਲਿਆ ਸੀ। ਉਸ ਨੂੰ ਗ੍ਰਿਫਤਾਰ ਕਰ ਲਿਆ ਗਿਆ ਤੇ ਉਹ ਮੁਸਕਰਾਉਂਦੇ ਹੋਏ ਪੁਲਿਸ ਨਾਲ ਤੁਰ ਪਿਆ। ਇਸ ਘਟਨਾ ਦੀ ਚਰਚਾ ਵਿਸ਼ਵ ਭਰ ਵਿਚ ਹੋਈ। ਸਾਰਿਆਂ ਨੇ ਇਸ ਘਟਨਾ ਦਾ ਅਤੇ ਹਿੰਦੁਸਤਾਨੀਆਂ ਦਾ ਸਮਰੱਥਨ ਕੀਤਾ। ਲੰਦਨ ਦੇ ਅਖਬਾਰਾਂ ਨੇ ਵੀ ਇਸ ਘਟਨਾ ਨੂੰ ਸਹੀ ਠਹਿਰਾਇਆ। ਹਿੰਦੁਸਤਾਨ ਦੀਆਂ ਗਲੀਆਂ ਵਿੱਚ ਊਧਮ ਸਿੰਘ ਦੀ ਜੈ-ਜੈ ਕਾਰ ਹੋਣ ਲੱਗੀ। 1 ਅਪ੍ਰੈਲ 1940 ਨੂੰ ਊਧਮ ਸਿੰਘ ਨੂੰ ਲੰਦਨ 'ਚ ਜੱਜ ਐਟਕਿਨਸ਼ਨ ਦੀ ਅਦਾਲਤ ਵਿੱਚ ਪੇਸ਼ ਕੀਤਾ ਗਿਆ। 4 ਜੂਨ ਨੂੰ ਪੇਸ਼ੀ ਦੌਰਾਨ ਜਦੋਂ ਉਸ ਤੋਂ ਅਜਿਹਾ ਕਰਨ ਦਾ ਕਾਰਨ ਪੁਛਿਆ ਗਿਆ ਤਾਂ ਉਸ ਨੇ ਜਵਾਬ ਦਿੱਤਾ, ਮੈਂ ਅਜਿਹਾ ਕੀਤਾ ਕਿਉਂਕਿ ਉਹ ਸਾਡਾ ਪੁਰਾਣਾ ਦੁਸ਼ਮਣ ਸੀ ਤੇ ਉਹ ਇਸ ਦਾ ਹੱਕਦਾਰ ਸੀ। ਜੱਜ ਐਟਕਿਨਸਨ ਨੇ ਊਧਮ ਸਿੰਘ ਨੂੰ ਮੌਤ ਦੀ ਸਜ਼ਾ ਸੁਣਾ ਦਿੱਤੀ। 31 ਜੁਲਾਈ 1940 ਨੂੰ ਭਾਰਤ ਮਾਂ ਦੇ ਇਸ ਮਹਾਨ ਸਪੂਤ ਨੂੰ ਪੈਂਟੋਨਵਿਲੇ ਜੇਲ ਲੰਦਨ ਵਿਖੇ ਫਾਂਸੀ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਉਸ ਦੇ ਮ੍ਰਿਤਕ ਸਰੀਰ ਨੂੰ ਉੱਥੇ ਹੀ ਦਬਾ ਦਿੱਤਾ ਗਿਆ। ਸੰਨ 1974 ਵਿੱਚ ਪੰਜਾਬ ਸਰਕਾਰ ਦੇ ਯਤਨਾਂ ਸਦਕਾ ਸ਼ਹੀਦ ਊਧਮ ਸਿੰਘ ਦੀਆਂ ਅਸਥੀਆਂ ਬਰਤਾਨੀਆਂ ਸਰਕਾਰ ਨੇ ਭਾਰਤ ਸਰਕਾਰ ਨੂੰ ਸੌਂਪ ਦਿੱਤੀਆਂ ਜਿੰਨ੍ਹਾਂ ਦਾ ਦਾਹ ਸੰਸਕਾਰ ਸ਼ਹੀਦ ਦੇ ਜੱਦੀ ਸ਼ਹਿਰ ਸੁਨਾਮ ਵਿਖੇ ਕਰਨ ਤੋਂ ਬਾਅਦ ਅਸਥੀਆਂ ਨੂੰ ਪਵਿੱਤਰ ਨਦੀ ਗੰਗਾ ਵਿੱਚ ਪ੍ਰਵਾਹ ਕਰ ਦਿੱਤਾ ਗਿਆ। ਸ਼ਹੀਦ ਊਧਮ ਸਿੰਘ ਦੀ ਅਦੁਤੀ ਕੁਰਬਾਨੀ ਸਾਨੂੰ ਆਪਣੇ ਵਤਨ ਪ੍ਰਤੀ ਕੁਰਬਾਨ ਹੋਣ ਦੀ ਪ੍ਰੇਰਣਾ ਦਿੰਦੀ ਹੈ। ਅਜਿਹੇ ਸ਼ਹੀਦਾਂ ਦੀਆਂ ਕੁਰਬਾਨੀਆਂ ਸਦਕਾ ਹੀ ਹਿੰਦੁਸਤਾਨ ਵਿਸ਼ਵ ਦੇ ਮਹਾਨ ਦੇਸ਼ਾਂ ਵਿੱਚ ਗਿਣਿਆ ਜਾਂਦਾ ਹੈ। ਆਓ ਅਸੀਂ ਵੀ ਇਸ ਮਹਾਨਤਾ ਨੂੰ ਬਰਕਰਾਰ ਰੱਖਣ ਦਾ ਪ੍ਰਣ ਕਰੀਏ।

ਰਣਜੀਤ ਸਿੰਘ ਸਿੱਧੂ, 9876262642

***IF NOT DELIVERED PLEASE SEND BACK TOBHAI DIT SINGH PATRIKA # 712 APC KAJHERI CHANDIGARH 160036***